"ਮੈਂ ਜਿਸ ਤਰ੍ਹਾਂ ਆਰੀਨਾ ਬਾਰੇ ਕਹਿ ਰਿਹਾ ਸਾਂ," ਸਟੇਸ਼ਨ ਮਾਸਟਰ ਨੇ ਮੁੜ ਕੇ ਗੱਲ ਸ਼ੁਰੂ ਕੀਤੀ, "ਉਹ ਬੜੀ ਅਜੀਬ ਜਿਹੀ ਔਰਤ ਹੈ, ਮੈਂ ਉਸ ਨੂੰ ਵੇਖ ਵੇਖ ਕੇ ਹੈਰਾਨ ਹੁੰਦਾ ਰਹਿੰਦਾ ਹਾਂ। ਜਿਵੇਂ ਉਸ ਦਾ ਦਿਲ ਕਿਸੇ ਚੀਜ਼ ਤੋਂ ਬੁਝ ਗਿਆ ਹੋਵੇ—ਕਦੀ ਹੱਸੇਗੀ ਨਹੀਂ, ਕਦੀ ਗਾਏਗੀ ਨਹੀਂ, ਬਹੁਤ ਘੱਟ ਬੋਲੇਗੀ... ਬਿਲਕੁਲ ਬੁੱਤ ਦਾ ਬੁੱਤ। ਪਰ ਕੰਮ ਉਹ ਵਾਹਵਾ ਕਰਦੀ ਏ, ਤੇ ਪਤੈ, ਲਿਓਲਿਯਾ ਦਾ ਧਿਆਨ ਤਾਂ ਇੰਝ ਰਖਦੀ ਏ, ਕਿ ਕਹਿਣ ਦੀ ਗੱਲ ਨਹੀਂ..."

ਉਹ ਆਵਾਜ਼ ਧੀਮੀ ਕਰ ਕੇ ਬੋਲ ਰਿਹਾ ਸੀ, ਮਤਾਂ ਆਰੀਨਾ ਸੁਣ ਲਵੇ। ਉਹ ਚੰਗੀ ਤਰ੍ਹਾਂ ਚੌਕਸ ਸੀ ਕਿ ਨੌਕਰਾਂ ਦੀ ਕਦੀ ਤਰੀਫ਼ ਨਹੀਂ ਕਰਨੀ ਚਾਹੀਦੀ, ਇਸ ਨਾਲ ਉਹ ਵਿਗੜ ਜਾਂਦੇ ਨੇ। ਸੋਨਿਯਾ ਨੇ ਉਸ ਨੂੰ ਟੋਕਿਆ ਤੇ ਬੜੇ ਭਾਵ-ਪੂਰਨ ਢੰਗ ਨਾਲ ਤਿਊੜੀ ਪਾਉਂਦੀ ਹੋਈ ਬੋਲੀ:

"ਬਸ ਕਰ; ਰਹਿਣ ਦੇ। ਉਹਦੇ ਬਾਰੇ ਤੈਨੂੰ ਕਈ ਗੱਲਾਂ ਦਾ ਨਹੀਂ ਪਤਾ।"

ਆਪਣੇ ਚਿਮਚੇ ਨਾਲ ਮੇਜ਼ ਉਤੇ ਤਾਲ ਦੇਂਦਾ ਹੋਇਆ ਨਿਕੋਲਾਈ ਪਿਤਰੋਵਿਚ ਹੌਲੀ ਹੌਲੀ ਗੀਤ ਅਲਾਪਣ ਲੱਗਾ:

ਪਿਆਰ ਤੇਰੇ ਦਾ ਗੁਲਾਮ
ਮੈਂ ਕਿਥੋਂ ਲਿਆਵਾਂ ਤਾਣ
ਘੁਲਣ ਲਈ ਤੇਰੇ ਨਾਲ
ਹੇ ਮੇਰੀ ਚੰਡਾਲ

"ਕੀ, ਇਹ ਕੀ? ਉਹ ਔਰਤ? ਤੁਸੀਂ ਜ਼ਰੂਰ ਉੱਲੂ ਬਣਾ ਰਹੇ ਹੋ, ਦੋਵੇਂ ਜਣੇ!"

ਤੇ ਉਹ ਖਿੜਖਿੜਾ ਕੇ ਹੱਸਣ ਲੱਗ ਪਿਆ। ਉਸ ਦੀਆਂ ਗਲ੍ਹਾਂ ਹਿੱਲਣ ਲਗੀਆਂ, ਤੇ ਮੱਥੇ ਤੋਂ ਮੁੜ੍ਹਕਾ ਚੋਣ ਲੱਗਾ।

"ਇਸ ਵਿਚ ਹੱਸਣ ਵਾਲੀ ਕੋਈ ਗੱਲ ਨਹੀਂ," ਸੋਨਿਯਾ ਬੋਲੀ। "ਪਹਿਲੀ ਗੱਲ ਤਾਂ ਇਹ ਕਿ ਬੱਚਾ ਉਸ ਦੇ ਸਪੁਰਦ ਹੈ, ਤੇ ਦੂਜੀ ਗੱਲ, ਜ਼ਰਾ ਇਸ ਰੋਟੀ ਵੱਲ ਤਾਂ ਵੇਖੋ! ਸੜੀ ਹੋਈ ਤੇ ਖਮੀਰੀ। ਪਰ ਕਿਉਂ?"

"ਇਸ ਵਿਚ ਕੋਈ ਸ਼ਕ ਨਹੀਂ, ਰੋਟੀ ਜਿਹੋ ਜਿਹੀ ਹੋਣੀ ਚਾਹੀਦੀ ਏ, ਉਸ ਤਰ੍ਹਾਂ ਦੀ ਨਹੀਂ। ਉਸ ਨੂੰ ਜ਼ਰਾ ਸਮਝਾਉਣਾ ਪੈਂਵੇਗਾ। ਪਰ, ਸਹੁੰ ਰੱਬ ਦੀ, ਇਸ ਗੱਲ ਦੀ ਮੈਨੂੰ ਕਦੀ ਉਮੀਦ ਨਹੀਂ ਸੀ। ਉਹ ਤਾਂ ਆਪ ਗੁੰਨ੍ਹੇ ਹੋਏ ਆਟੇ

ਵਰਗੀ ਏ। ਤੇ ਉਹ! ਉਹ ਕੌਣ ਏ? ਲੂਕਾ? ਮੈਂ ਜ਼ਰਾ ਸਾਰ ਲਵਾਂਗਾ, ਬੁੱਢਾ ਸ਼ੈਤਾਨ! ਜਾਂ ਯਾਗੋਦਕਾ ਹੈ ਇਹ—ਉਹ ਮੁੱਛਾਂ ਮੁੰਨਾ!"

"ਗੋਮੋਜ਼ੋਵ..." ਨਿਕੋਲਾਈ ਪਿਤਰੋਵਿਚ ਨੇ ਸੰਖੇਪ ਜਿਹੇ ਦਸਿਆ।

"ਉਹ? ਉਹ ਗੰਭੀਰ? ਓ-ਓ? ਤੁਸੀਂ ਕਿਤੇ ਐਵੇਂ ਤਾਂ ਨਹੀਂ ਬਣਾ ਰਹੇ?"

ਮਾਤਵੇਈ ਯੇਗੋਰੋਵਿਚ ਨੂੰ ਇਹ ਹਸਾਉਣੀ ਕਹਾਣੀ ਬੜੀ ਦਿਲਚਸਪ ਲਗਦੀ ਹੈ।

ਇਕ ਮਿੰਟ ਉਹ ਏਨਾ ਖਿੜਖਿੜਾ ਕੇ ਹੱਸਦਾ ਹੈ, ਕਿ ਅੱਖਾਂ ਸਿੱਲ੍ਹੀਆਂ ਹੋ ਜਾਂਦੀਆਂ ਹਨ ਪਰ ਅਗਲੀ ਘੜੀ ਉਹ ਗੰਭੀਰ ਹੋ ਕੇ ਕਹਿੰਦਾ ਹੈ ਕਿ ਪਰੇਮੀਆਂ ਨੂੰ ਗੰਭੀਰ ਡਾਂਟ-ਡਪਟ ਕਰਨੀ ਪਵੇਗੀ ਤੇ ਫਿਰ ਜਦੋਂ ਉਹ ਉਹਨਾਂ ਵਿਚਕਾਰ ਕਹੇ-ਸੁਣੇ ਗਏ ਪ੍ਰੇਮ-ਭਰੇ ਲਫ਼ਜ਼ ਦੀ ਕਲਪਨਾ ਕਰਦਾ ਹੈ ਤੇ ਇਕ ਵਾਰੀ ਫਿਰ ਖਿੜਖਿੜਾ ਕੇ ਹੱਸ ਪੈਂਦਾ ਹੈ।

ਅਖ਼ੀਰ ਉਸ ਨੇ ਵਿਸਥਾਰ ਨਾਲ ਪਤਾ ਕਰਨਾ ਸ਼ੁਰੂ ਕੀਤਾ। ਇਸ ਉਤੇ ਨਿਕੋਲਾਈ ਪਿਤਰੋਵਿਚ ਨੇ ਗੰਭੀਰ ਜਿਹਾ ਮੂੰਹ ਬਣਾ ਲਿਆ ਤੇ ਸੋਨਿਯਾ ਨੇ ਆਪਣੇ ਪਤੀ ਨੂੰ ਵਿਚੋਂ ਟੋਕ ਦਿੱਤਾ।

"ਆਹ, ਸ਼ੈਤਾਨ! ਦੇਖੋ ਮੈਂ ਕਿਵੇਂ ਉਹਨਾਂ ਦਾ ਮੌਜੂ ਬਣਾਉਂਦਾ ਹਾਂ! ਦਿਲਚਸਪ ਏ!" ਸਟੇਸ਼ਨ ਮਾਸਟਰ ਆਪਣੇ ਆਪ ਨੂੰ ਰੋਕ ਨਾ ਸਕਿਆ।

ਇੰਨੇ ਵਿਚ ਲੂਕਾ ਆ ਗਿਆ ਤੇ ਕਹਿਣ ਲੱਗਾ:

"ਤਾਰ ਖੜਕ ਰਹੀ ਏ।"

"ਮੈਂ ਆਇਆ। ਬਤਾਲੀ ਨੰਬਰ ਦਾ ਸਿੰਗਲ ਡਾਉਨ ਕਰ ਦੇਹ।"

ਜਲਦੀ ਹੀ ਉਹ ਤੇ ਉਸ ਦਾ ਸਹਾਇਕ ਸਟੇਸ਼ਨ ਵੱਲ ਚਲੇ ਗਏ ਜਿਥੇ ਲੂਕਾ ਗੱਡੀ ਦੀ ਆਮਦ ਦੀ ਘੰਟੀ ਵਜਾ ਰਿਹਾ ਸੀ। ਨਿਕੋਲਾਈ ਪਿਤਰੋਵਿਚ ਨੇ ਬਤਾਲੀ ਨੰਬਰ ਗੱਡੀ ਨੂੰ ਤੋਰਨ ਲਈ ਤਾਰ ਰਾਹੀਂ ਅਗਲੇ ਸਟੇਸ਼ਨ ਤੋਂ ਆਗਿਆ ਮੰਗੀ, ਜਦ ਕਿ ਸਟੇਸ਼ਨ ਮਾਸਟਰ ਆਪਣੇ ਆਪ ਵਿਚ ਮੁਸਕ੍ਰਾਉਂਦਾ ਆਪਣੇ ਦਫ਼ਤਰ ਵਿਚ ਇਧਰ-ਉਧਰ ਆ ਜਾ ਰਿਹਾ ਸੀ ਤੇ ਕਹਿ ਰਿਹਾ ਸੀ:

"ਤੂੰ ਤੇ ਅਸੀਂ ਉਹਨਾਂ ਨਾਲ ਇਕ ਮਜ਼ਾਕ ਕਰਾਂਗੇ, ਠੀਕ ਏ?... ਐਵੇਂ ਜ਼ਰਾ ਅਕੇਵੇਂ ਨੂੰ ਦੂਰ ਕਰਨ ਲਈ। ਜ਼ਰਾ ਹੱਸ ਹੀ ਲਵਾਂਗੇ..."

"ਇਹ ਜਾਇਜ਼ ਏ," ਤਾਰ ਵਾਲੇ ਯੰਤਰ ਦੀ ਚਾਬੀ ਘੁਮਾਉਂਦਾ ਹੋਇਆ ਨਿਕੋਲਾਈ ਪਿਤਰੋਵਿਚ ਬੋਲਿਆ।

ਉਸ ਨੂੰ ਪਤਾ ਹੈ ਕਿ ਫ਼ਿਲਾਸਫ਼ਰਾਂ ਨੂੰ ਸੰਖੇਪ ਗੱਲ ਕਰਨੀ ਚਾਹੀਦੀ ਹੈ।

ਜਲਦੀ ਹੀ ਹੱਸਣ ਦਾ ਮੌਕਾ ਉਹਨਾਂ ਨੂੰ ਮਿਲ ਗਿਆ।

ਇਕ ਰਾਤ ਗੋਮੋਜ਼ੋਵ ਆਰੀਨਾ ਨੂੰ ਤਹਿਖ਼ਾਨੇ ਵਿਚ ਮਿਲਣ ਗਿਆ ਜਿਥੇ ਉਸ ਦੇ ਹੁਕਮ ਨਾਲ ਤੇ ਆਪਣੀ ਮਾਲਕਣ ਦੀ ਆਗਿਆ ਨਾਲ, ਆਰੀਨਾ ਨੇ ਹਰ ਤਰ੍ਹਾਂ ਦੇ ਕੂੜ–ਕਬਾੜ ਦੇ ਦਰਮਿਆਨ ਆਪਣਾ ਬਿਸਤਰਾ ਵਿਛਾਇਆ ਹੋਇਆ ਸੀ। ਉਥੇ ਠੰਡ ਸੀ, ਤੇ ਸਿਲ੍ਹ, ਤੇ ਟੁੱਟੀਆਂ ਕੁਰਸੀਆਂ, ਰੱਦੀ ਕਰਕੇ ਸੁੱਟੇ ਟੱਬ, ਤਖ਼ਤੇ ਤੇ ਹੋਰ ਕਬਾੜ ਹਨੇਰੇ ਵਿਚ ਭਿਆਨਕ ਰੂਪ ਧਾਰਨ ਕਰ ਲੈਂਦਾ ਸੀ। ਜਦੋਂ ਆਰੀਨਾ ਇਕੱਲੀ ਹੁੰਦੀ ਤਾਂ ਉਹ ਏਨੀ ਡਰ ਜਾਂਦੀ ਕਿ ਸੌਂ ਨਾ ਸਕਦੀ ਤੇ ਘਾਹ–ਫੂਸ ਦੇ ਬਿਸਤਰੇ ਵਿਚ ਅੱਖਾਂ ਪੂਰੀ ਤਰ੍ਹਾਂ ਖੋਹਲੀ ਪਈ ਰਹਿੰਦੀ ਤੇ ਦੁਆਵਾਂ ਗੁਣਗੁਣਾਉਂਦੀ ਰਹਿੰਦੀ।

ਗੋਮੋਜ਼ੋਵ ਆਇਆ, ਕਿੰਨਾ ਚਿਰ ਤੇ ਚੁੱਪ–ਚਾਪ ਉਸ ਨੂੰ ਰਗੜਦਾ ਰਿਹਾ, ਫਿਰ ਥੱਕ ਗਿਆ ਤੇ ਸੌਂ ਗਿਆ। ਪਰ ਆਰੀਨਾ ਨੇ ਜਲਦੀ ਹੀ ਉਸ ਨੂੰ ਜਗਾ ਦਿੱਤਾ ਤੇ ਘਬਰਾਈ ਹੋਈ ਕੰਨ ਵਿਚ ਬੋਲੀ:

''ਤਿਮੋਫੇਈ ਪਿਤਰੋਵਿਚ! ਤਿਮੋਫੇਈ ਪਿਤਰੋਵਿਚ!''

''ਕੀ ਗੱਲ ਏ?'' ਸੁੱਤਾ ਸੁੱਤਾ ਹੀ ਗੋਮੋਜ਼ੋਵ ਬੋਲਿਆ।

''ਉਹਨਾਂ ਬਾਹਰ ਤਾਲਾ ਲਾ ਦਿਤੈ...''

''ਕੀ ਕਿਹਾ?'' ਉਸ ਨੇ ਪੁੱਛਿਆ, ਤੇ ਭੁੜਕ ਕੇ ਉਠ ਖਲੋਤਾ।

''ਉਹਨਾਂ ਦਰਵਾਜ਼ੇ ਕੋਲ ਆ ਕੇ ਬਾਹਰੋਂ ਤਾਲਾ ਲਾ ਦਿੱਤੈ...''

''ਤੇਰਾ ਦਿਮਾਗ਼ ਟਿਕਾਣੇ ਹੈ!'' ਉਹ ਉਸ ਨੂੰ ਪਰ੍ਹੇ ਧਕਦਾ ਹੋਇਆ ਡਰ ਤੇ ਗੁੱਸੇ ਵਿਚ ਬੁੜਬੁੜਾਇਆ।

''ਭਾਵੇਂ ਆਪ ਵੇਖ ਲੈ,'' ਉਹ ਨਿਮਰਤਾ ਨਾਲ ਬੋਲੀ।

ਉਹ ਉਠ ਖੜੋਤਾ, ਕੂੜ–ਕਬਾੜ ਨਾਲ ਠੇਡੇ ਖਾਂਦਾ ਹੋਇਆ ਦਰਵਾਜ਼ੇ ਤੱਕ ਗਿਆ ਤੇ ਇਸ ਨੂੰ ਧੱਕਾ ਮਾਰਿਆ।

''ਇਹ ਸਾਰੀ ਉਸ ਫੌਜੀ ਦੀ ਕਰਤੂਤ ਏ,'' ਉਹ ਜ਼ਰਾ ਕੁ ਰੁਕ ਕੇ ਉਦਾਸੀ ਵਿਚ ਬੋਲਿਆ।

ਦਰਵਾਜ਼ੇ ਦੇ ਦੂਜੇ ਪਾਸਿਓਂ ਕਿਸੇ ਦੇ ਖਿੜਖਿੜਾ ਕੇ ਹੱਸਣ ਦੀ ਆਵਾਜ਼ ਆਈ।

''ਮੈਨੂੰ ਬਾਹਰ ਨਿਕਲਣ ਦੇ!'' ਗੋਮੋਜ਼ੋਵ ਨੇ ਆਵਾਜ਼ ਦਿੱਤੀ।

''ਕੀ?'' ਫੌਜੀ ਦੀ ਆਵਾਜ਼ ਗੂੰਜੀ।

''ਮੈਨੂੰ ਬਾਹਰ ਨਿਕਲਣ ਦੇ, ਤੈਨੂੰ ਕਿਹੈ।''

''ਸਵੇਰੇ ਕਢਾਂਗੇ,'' ਫ਼ੌਜੀ ਬੋਲਿਆ ਤੇ ਚਲਾ ਗਿਆ।

''ਮੈਂ ਡਿਊਟੀ ਤੇ ਜਾਣੈ, ਤੂੰ ਸ਼ੈਤਾਨ!'' ਉਹ ਰੋਹ ਵਿਚ ਤੇ ਤਰਲੇ ਪਾਉਂਦੀ ਆਵਾਜ਼ ਵਿਚ ਬੋਲਿਆ।

"ਡਿਊਟੀ ਤੇਰੀ ਥਾਂ ਮੈਂ ਕਰ ਦਿਆਂਗਾ... ਜਿਥੇ ਹੈਂ, ਪਿਆ ਰਹੁ..." ਤੇ ਫ਼ੌਜੀ ਚਲਾ ਗਿਆ।

"ਆਹ, ਕੁੱਤਾ!" ਕਾਂਟੇ ਵਾਲਾ ਬੇਬਸੀ ਦੀ ਹਾਲਤ ਵਿਚ ਬੁੜਬੁੜਾਇਆ। "ਸੁਣ, ਤੂੰ ਮੈਨੂੰ ਇੰਝ ਅੰਦਰ ਬੰਦ ਨਹੀਂ ਕਰ ਸਕਦਾ... ਆਖ਼ਰ ਸਟੇਸ਼ਨ ਮਾਸਟਰ ਵੀ ਏ, ਉਸ ਨੂੰ ਤੂੰ ਕੀ ਕਹੇਂਗਾ? ਉਹ ਜ਼ਰੂਰ ਤੈਨੂੰ ਪੁੱਛੇਗਾ ਗੋਮੋਜ਼ੋਵ ਕਿਥੇ ਹੈ, ਤੇ ਫਿਰ ਤੂੰ ਕੀ ਕਹੇਂਗਾ?"

"ਸਟੇਸ਼ਨ ਮਾਸਟਰ ਨੇ ਆਪ ਹੀ ਤਾਂ ਉਸ ਨੂੰ ਕਿਹੈ ਇਹਦੇ ਵਾਸਤੇ," ਆਰੀਨਾ ਨਿਰਾਸ਼ਾ ਵਿਚ ਹੌਲੀ ਜਿਹੀ ਬੋਲੀ।

"ਸਟੇਸ਼ਨ ਮਾਸਟਰ ਨੇ?" ਗੋਮੋਜ਼ੋਵ ਨੇ ਡਰ ਵਿਚ ਦੁਹਰਾਇਆ। "ਉਹ ਇੰਝ ਕਿਉਂ ਕਰੇਗਾ?" ਉਹ ਘੜੀ ਪਲ ਲਈ ਸੋਚਣ ਲੱਗ ਪਿਆ, ਫਿਰ ਚਿੱਲਾ ਕੇ ਉਸ ਨੂੰ ਬੋਲਿਆ, "ਤੂੰ ਝੂਠ ਬੋਲਦੀ ਏਂ।"

ਡੂੰਘਾ ਹਉਕਾ ਬੱਸ ਉਸ ਦਾ ਇਕੋ ਇਕ ਜਵਾਬ ਸੀ।

"ਹੁਣ ਕੀ ਬਣੇਗਾ?" ਦਰਵਾਜ਼ੇ ਦੇ ਨੇੜੇ ਟੱਬ ਉਤੇ ਬੈਠਦਾ ਹੋਇਆ ਕਾਂਟੇ ਵਾਲਾ ਬੋਲਿਆ। "ਮੇਰੇ ਲਈ ਕਿੰਨੀ ਸ਼ਰਮਿੰਦਗੀ ਦੀ ਗੱਲ ਏ। ਤੇ ਸਾਰਾ ਤੇਰਾ ਕਸੂਰ ਏ, ਚੰਡਾਲਨੀਏਂ!"

ਤੇ ਉਸ ਨੇ ਆਪਣਾ ਮੁੱਕਾ ਉਸ ਪਾਸੇ ਵੱਲ ਨੂੰ ਘੁਮਾਇਆ, ਜਿਧਰੋਂ ਉਸ ਦੇ ਸਾਹ ਲੈਣ ਦੀ ਆਵਾਜ਼ ਆ ਰਹੀ ਸੀ। ਉਹ ਕੁਝ ਨਾ ਬੋਲੀ।

ਉਹ ਸਿਲ੍ਹੇ ਹਨੇਰੇ ਵਿਚ ਘਿਰੇ ਹੋਏ ਸਨ, ਜਿਸ ਵਿਚ ਉੱਲੀ ਤੇ ਖੱਟੀ ਬੰਦ-ਗੋਭੀ ਦੀ ਵਾਸ਼ਨਾ ਤੇ ਕੁਝ ਹੋਰ ਸਖ਼ਤ ਵਾਸ਼ਨਾ ਭਰੀ ਪਈ ਸੀ, ਜਿਹੜੀ ਨੱਕ ਵਿਚ ਜਲੂਣ ਕਰਦੀ ਸੀ। ਦਰਵਾਜ਼ੇ ਦੀਆਂ ਝੀਤਾਂ ਵਿਚੋਂ ਚਾਨਣੀ ਦੇ ਪਤਲੇ ਪਤਲੇ ਰਿਬਨ ਅੰਦਰ ਤਿਲਕਦੇ ਆ ਰਹੇ ਸਨ। ਬਾਹਰੋਂ ਮਾਲਗੱਡੀ ਦੀ ਗੜਗੜ ਸੁਣਾਈ ਦੇ ਰਹੀ ਸੀ, ਜਿਹੜੀ ਸਟੇਸ਼ਨ ਤੋਂ ਜਾ ਰਹੀ ਸੀ।

"ਕਿਉਂ ਚੁੱਪ ਵੱਟੀ ਬੈਠੀ ਏਂ, ਭੂਤਨੀ ਦੀਏ?" ਗੁੱਸੇ ਤੇ ਨਫ਼ਰਤ ਨਾਲ ਗੋਮੋਜ਼ੋਵ ਬੋਲਿਆ। "ਹੁਣ ਮੈਂ ਕੀ ਕਰਾਂਗਾ? ਤੂੰ ਮੈਨੂੰ ਇਸ ਸਿਆਪੇ ਵਿਚ ਫਸਾ ਦਿੱਤੈ, ਤੇ ਹੁਣ ਮੂੰਹ ਨੂੰ ਤਾਲਾ ਲਾ ਲਿਆ ਈ? ਕੁਝ ਸੋਚ, ਚੰਡਾਲਨੀਏਂ, ਕੀ ਕਰਾਂਗੇ? ਮੈਂ ਇਸ ਬੇਇਜ਼ਤੀ ਨਾਲ ਕਿਵੇਂ ਰਹਾਂਗਾ? ਉਫ਼, ਪ੍ਰਮਾਤਮਾ! ਇਹੋ ਜਿਹੀ ਕਲੂਖਤ ਨੂੰ ਮੈਂ ਮੂੰਹ ਕਿਉਂ ਲਾਇਆ!"

"ਮੈਂ ਉਹਨਾਂ ਨੂੰ ਕਹਾਂਗੀ, ਮੁਆਫ ਕਰ ਦਿਓ," ਆਰੀਨਾ ਹੌਲੀ ਜਿਹੀ ਬੋਲੀ।

"ਅੱਛਾ?"

"ਸ਼ਾਇਦ ਉਹ ਮੁਆਫ਼ ਕਰ ਦੇਣ..."

"ਮੈਨੂੰ ਇਹਦੇ ਨਾਲ ਕੀ ਫਰਕ ਪੈਂਦੈ? ਠੀਕ ਏ, ਤੈਨੂੰ ਉਹ ਮੁਆਫ਼ ਕਰ

ਦੇਣਗੇ, ਫਿਰ? ਮੇਰੀ ਇੱਜ਼ਤ ਘੱਟੇ ਰੁਲ ਗਈ ਕਿ ਨਹੀਂ? ਮੇਰੇ ਉਤੇ ਉਹ ਫੇਰ ਵੀ ਹਸਦੇ ਰਹਿਣਗੇ।"

ਕੁਝ ਦੇਰ ਚੁੱਪ ਰਹਿਣ ਪਿਛੋਂ ਉਸ ਨੇ ਮੁੜ ਉਸ ਨੂੰ ਚੰਗਾ ਮੰਦਾ ਕਹਿਣਾ ਸ਼ੁਰੂ ਕਰ ਦਿੱਤਾ। ਸਮਾਂ ਗੁਜ਼ਰਦਾ ਗਿਆ, ਮਸਾਂ ਪੈਰ ਘਸੀਟਦਾ। ਆਖ਼ਰ ਔਰਤ ਕੰਬਦੀ ਆਵਾਜ਼ ਨਾਲ ਉਸ ਨੂੰ ਕਹਿਣ ਲਗੀ:

"ਮੈਨੂੰ ਮੁਆਫ਼ ਕਰ ਦੇ, ਤਿਮੋਫੇਈ ਪਿਤਰੋਵਿਚ।"

"ਡੰਡੇ ਨਾਲ ਤੈਨੂੰ ਮੁਆਫ਼ ਕਰਨ ਤੇ ਜੀਅ ਕਰਦੈ," ਉਹ ਗੁੱਰਾਇਆ।

ਤੇ ਫਿਰ ਚੁੱਪ ਵਰਤ ਗਈ, ਭਾਰੀ ਤੇ ਬੋਝਲ, ਹਨੇਰੇ ਵਿਚ ਕੈਦ ਦੋ ਬੰਦਿਆਂ ਲਈ ਦੁਖਦਾਈ ਕਸ਼ਟ ਨਾਲ ਭਰੀ ਹੋਈ।

"ਹੇ ਪ੍ਰਮਾਤਮਾ! ਕਿਤੇ ਚਾਨਣ ਹੋ ਜਾਏ ਜਲਦੀ!" ਆਰੀਨਾ ਨੇ ਹਉਕਾ ਭਰਿਆ।

"ਬਕਵਾਸ ਬੰਦ ਕਰ! ਮੈਂ ਵਿਖਾਵਾਂਗਾ ਤੈਨੂੰ ਚਾਨਣ!" ਗੋਮੋਜ਼ੋਵ ਨੇ ਡਰਾਵਾ ਦਿੱਤਾ ਤੇ ਗਾਲ੍ਹਾਂ ਦੀ ਇਕ ਹੋਰ ਵਾਛੜ ਉਸ ਉਤੇ ਲਾ ਦਿੱਤੀ। ਫਿਰ ਤਸੀਹੇਭਰੀ ਚੁੱਪ ਵਰਤ ਗਈ। ਜਿਉਂ ਜਿਉਂ ਸਵੇਰ ਹੋਣ ਦਾ ਵੇਲਾ ਆਈ ਜਾਂਦਾ ਸੀ, ਸਮਾਂ ਹੋਰ ਵੀ ਜ਼ਾਲਮ ਢੰਗ ਨਾਲ ਹੌਲੀ ਬੀਤ ਰਿਹਾ ਸੀ, ਜਿਵੇਂ ਹਰ ਮਿੰਟ ਜਾਣ ਬੁਝ ਕੇ ਉਥੇ ਗੇੜੇ ਲਾਉਣ ਲਗ ਪੈਂਦਾ ਹੋਵੇ ਤੇ ਇਹਨਾਂ ਦੋ ਬੰਦਿਆਂ ਦੀ ਹਾਸੋਹੀਣੀ ਹਾਲਤ ਦਾ ਆਨੰਦ ਮਾਨਣ ਲਗ ਪੈਂਦਾ ਹੋਵੇ।

ਆਖ਼ਰ ਗੋਮੋਜ਼ੋਵ ਨੂੰ ਨੀਂਦ ਆ ਗਈ ਤੇ ਤਹਿਖ਼ਾਨੇ ਤੋਂ ਬਾਹਰ ਕੁੱਕੜ ਦੀ ਬਾਂਗ ਨਾਲ ਕਿਧਰੇ ਉਸ ਨੂੰ ਜਾਗ ਆਈ।

"ਹੇ, ਚੁੜੇਲੇ, ਸੁੱਤੀ ਪਈ ਏਂ ਅਜੇ?" ਉਹ ਹੌਲੀ ਜਿਹੀ ਬੋਲਿਆ।

"ਨਹੀਂ," ਆਰੀਨਾ ਨੇ ਡੂੰਘਾ ਹਉਕਾ ਭਰਿਆ।

"ਸੌਂ ਹਟੀ ਹੋਵੇਂਗੀ," ਕਾਂਟੇ ਵਾਲੇ ਨੇ ਮਸ਼ਕਰੀ ਨਾਲ ਕਿਹਾ। "ਹੱਤ ਤੇਰੀ।"

"ਤਿਮੋਫੇਈ ਪਿਤਰੋਵਿਚ!" ਰੋਂਦੀ ਹੋਈ ਆਵਾਜ਼ ਵਿਚ ਆਰੀਨਾ ਬੋਲੀ। "ਮੇਰੇ ਨਾਲ ਨਾਰਾਜ਼ ਨਾ ਹੋ। ਮੇਰੇ ਤੇ ਰਹਿਮ ਕਰ! ਯਸੂ ਮਸੀਹ ਦੇ ਵਾਸਤੇ, ਮੇਰੇ ਤੇ ਤਰਸ ਖਾ! ਮੈਂ ਕੱਲੀਕਾਰੀ ਹਾਂ, ਦੁਨੀਆਂ ਵਿਚ ਮੇਰਾ ਕੋਈ ਵੀ ਨਹੀਂ। ਤੂੰ ਇਕੋ ਇਕ ਤੂੰ ਈ ਏਂ ਮੇਰਾ। ਆਖ਼ਰ, ਅਸੀਂ..."

"ਇਹ ਚੀਖ-ਚਿਹਾੜਾ ਬੰਦ ਕਰ! ਮਜ਼ਾਕ ਨਾ ਬਣ ਲੋਕਾਂ ਦਾ," ਗੋਮੋਜ਼ੋਵ ਨੇ ਉਸ ਦੇ ਹਿਸਟੀਰੀਏ ਭਰੇ ਵਿਰਲਾਪ ਨੂੰ ਕਰਖ਼ਤ ਆਵਾਜ਼ ਨਾਲ ਵਿਚੇ ਹੀ ਟੋਕਿਆ ਜਿਸ ਕਾਰਨ ਉਹ ਕੁਝ ਠੰਡਾ ਪੈ ਗਿਆ। "ਬਕਵਾਸ ਬੰਦ ਕਰ, ਨਾ ਜ਼ਿੰਦਗੀ ਨਾ ਮੌਤ..."

ਤੇ ਇਕ ਵਾਰੀ ਫਿਰ ਚੁੱਪ ਚਾਪ ਉਹ ਹਰ ਅਗਲੇ ਮਿੰਟ ਦੀ ਉਡੀਕ

ਕਰਨ ਲਗੇ। ਪਰ ਮਿੰਟ ਜਿਵੇਂ ਆਉਂਦੇ ਗਏ, ਉਸੇ ਤਰ੍ਹਾਂ ਲੰਘਦੇ ਗਏ। ਆਖ਼ਰ ਦਰਵਾਜ਼ੇ ਦੀਆਂ ਝੀਤਾਂ ਵਿਚੋਂ ਸੂਰਜ ਦੀਆਂ ਕਿਰਨਾਂ ਚਮਕਦੇ ਧਾਗਿਆਂ ਵਾਂਗ ਹਨੇਰੇ ਨੂੰ ਚੀਰਦੀਆਂ ਅੰਦਰ ਆਉਣ ਲੱਗੀਆਂ। ਬਾਹਰ ਕਦਮਾਂ ਦੀ ਆਵਾਜ਼ ਆਈ। ਕੋਈ ਦਰਵਾਜ਼ੇ ਤਕ ਆਇਆ, ਕੁਝ ਦੇਰ ਖੜਾ ਰਿਹਾ ਤੇ ਚਲਾ ਗਿਆ।

"ਜ-ਜੱਲਾਦ!" ਜ਼ੋਰ ਦੀ ਥੁੱਕਦਾ ਹੋਇਆ ਗੋਮੋਜ਼ੋਵ ਗਰਜਿਆ। ਖਿਚਾਅ-ਭਰੀ ਚੁੱਪ ਵਿਚ ਉਹ ਇਕ ਵਾਰੀ ਫੇਰ ਉਡੀਕਣ ਲਗੇ।

"ਹੇ ਪ੍ਰਮਾਤਮਾ, ਰਹਿਮ ਕਰ..." ਆਰੀਨਾ ਬੁੜਬੁੜਾਈ।

ਹੌਲੇ ਹੌਲੇ ਕਦਮ ਸੁਣਾਈ ਦਿੱਤੇ।... ਇਕਦਮ ਜੰਦਰਾ ਖੁਲ੍ਹਣ ਦੀ ਆਵਾਜ਼ ਆਈ ਤੇ ਸਟੇਸ਼ਨ ਮਾਸਟਰ ਕਰੜੀ ਆਵਾਜ਼ ਵਿਚ ਬੋਲਦਾ ਸੁਣਾਈ ਦਿੱਤਾ।

"ਗੋਮੋਜ਼ੋਵ!" ਉਹ ਚਿੱਲਾਇਆ, "ਆਰੀਨਾ ਦੀ ਬਾਂਹ ਫੜ ਤੇ ਉਸ ਨੂੰ ਬਾਹਰ ਲਿਆ! ਜ਼ਰਾ ਖੁਸ਼ ਹੋ ਕੇ..."

"ਇਧਰ ਆ, ਤੂੰ!" ਗੋਮੋਜ਼ੋਵ ਬੁੜਬੁੜਾਇਆ। ਆਰੀਨਾ ਉਸ ਕੋਲ ਗਈ ਤੇ ਸਿਰ ਸੁੱਟੀ ਉਸ ਕੋਲ ਜਾ ਖਲੋਤੀ।

ਦਰਵਾਜ਼ਾ ਖੁਲ੍ਹਿਆ ਤੇ ਸਾਮ੍ਹਣੇ ਸਟੇਸ਼ਨ ਮਾਸਟਰ ਖੜਾ ਸੀ। ਉਹ ਝੁਕਿਆ ਤੇ ਕਹਿਣ ਲੱਗਾ:

"ਤੁਹਾਡੇ ਕਾਨੂੰਨੀ ਵਿਆਹ ਉਤੇ ਮੈਂ ਵਧਾਈ ਦੇਂਦਾ ਹਾਂ। ਚਲੋ, ਬੈਂਡ—ਸ਼ੁਰੂ ਕਰੋ!"

ਗੋਮੋਜ਼ੋਵ ਨੇ ਬਾਹਰ ਕਦਮ ਧਰਿਆ, ਪਰ ਕੰਨ-ਪਾੜਵੇਂ ਰੌਲੇ ਨੇ ਉਸ ਨੂੰ ਰੋਕ ਲਿਆ। ਲੂਕਾ, ਯਾਗੋਦਕਾ ਤੇ ਨਿਕੋਲਾਈ ਪਿਤਰੋਵਿਚ ਦਰਵਾਜ਼ੇ ਦੇ ਬਾਹਰ ਖੜੇ ਸਨ।

ਲੂਕਾ ਇਕ ਬਾਲਟੀ ਦੇ ਥੱਲੇ ਨੂੰ ਆਪਣੇ ਮੁੱਕੇ ਨਾਲ ਕੁੱਟ ਰਿਹਾ ਸੀ ਤੇ ਬੱਕਰੇ ਵਾਂਗ ਉੱਚੀ ਸਾਰੀ ਕੁਝ ਬੋਲੀ ਜਾ ਰਿਹਾ ਸੀ; ਫ਼ੌਜੀ ਟੀਨ ਦਾ ਧੂਤੂ ਵਜਾ ਰਿਹਾ ਸੀ; ਨਿਕੋਲਾਈ ਪਿਤਰੋਵਿਚ ਗੱਲ੍ਹਾਂ ਫੁਲਾ ਕੇ ਬੁਲ੍ਹਾਂ ਵਿਚੋਂ ਫੂਕ ਮਾਰ ਰਿਹਾ ਸੀ ਤੇ ਇਕ ਹੱਥ ਹਿਲਾ ਰਿਹਾ ਸੀ ਜਿਵੇਂ ਕਿ ਤੂਤੀ ਵਜਾ ਰਿਹਾ ਹੋਵੇ:

"ਪੌਮ! ਪੌਮ! ਪੌਮ-ਪੌਮ-ਪੌਮ!"

ਬਾਲਟੀ ਗੜ੍ਹਕਵੀਂ ਆਵਾਜ਼ ਪੈਦਾ ਕਰ ਰਹੀ ਸੀ, ਧੂਤੂ ਚੀਖ ਰਿਹਾ ਤੇ ਵਿਰਲਾਪ ਕਰ ਰਿਹਾ ਸੀ। ਸਟੇਸ਼ਨ ਮਾਸਟਰ ਹੱਸਦਾ ਹੱਸਦਾ ਦੂਹਰਾ ਹੁੰਦਾ ਜਾ ਰਿਹਾ ਸੀ। ਉਸ ਦਾ ਸਹਾਇਕ ਵੀ ਸੁੰਨ ਹੋਏ ਹੋਏ ਗੋਮੋਜ਼ੋਵ ਨੂੰ ਵੇਖ ਕੇ ਖਿੜਖਿੜਾ ਕੇ ਹੱਸ ਪਿਆ। ਗੋਮੋਜ਼ੋਵ ਦਾ ਚਿਹਰਾ ਭੂਸਲਾ ਪਿਆ ਹੋਇਆ ਸੀ ਤੇ ਉਸ ਦੇ ਕੰਬਦੇ ਬੁਲ੍ਹ ਘਬਰਾਹਟ ਭਰੀ ਮੁਸਕ੍ਰਾਹਟ ਨਾਲ ਮੁੜੇ ਹੋਏ ਸਨ। ਉਸ

ਦੇ ਪਿੱਛੇ ਆਰੀਨਾ ਖੜੀ ਸੀ, ਸਿਰ ਛਾਤੀ ਉਤੇ ਸੁੱਟੀ, ਤੇ ਬੇਹਰਕਤ ਜਿਵੇਂ ਪੱਥਰ ਹੋ ਗਈ ਹੋਵੇ।

ਲੂਕਾ ਨੇ ਗੋਮੋਜ਼ੋਵ ਨੂੰ ਮੂੰਹ ਚਿੜਾਉਂਦਿਆਂ ਗਾਉਣਾ ਸ਼ੁਰੂ ਕਰ ਦਿੱਤਾ:

ਤਿਮੋਫੇਈ ਨੂੰ ਆਰੀਨਾ
ਬੋਲੇ ਮਿੱਠੇ ਬੋਲ ਵਿਚ ਕੰਨਾਂ!

ਫ਼ੌਜੀ ਗੋਮੋਜ਼ੋਵ ਕੋਲ ਗਿਆ ਤੇ ਬਿਲਕੁਲ ਉਸ ਦੇ ਕੰਨ ਵਿਚ ਧੂਤੂ ਵਜਾਉਣ ਲਗ ਪਿਆ।

"ਚਲੋ ਚਲੋ... ਲੈ, ਉਹਦਾ ਹੱਥ ਫੱੜ ਕੇ ਚੱਲ!" ਸਟੇਸ਼ਨ ਮਾਸਟਰ ਬੋਲਿਆ; ਉਸ ਦਾ ਹਾਸਾ ਹੀ ਨਹੀਂ ਸੀ ਰੁਕ ਰਿਹਾ।

"ਉਫ਼! ਚੁਪ ਕਰੋ! ਮੇਰੀ ਜਾਨ ਨਿਕਲਦੀ ਜਾਂਦੀ ਏ!" ਸੋਨਿਯਾ ਚਿੱਲਾਈ, ਜਿਹੜੀ ਡਿਉਢੀ ਵਿਚ ਬੈਠੀ ਹਾਸੇ ਨਾਲ ਲੋਟ-ਪੋਟ ਹੁੰਦੀ ਜਾ ਰਹੀ ਸੀ।

ਇਕ ਘੜੀ ਦੇ ਮੇਲ ਲਈ
ਮੈਂ ਸਭ ਮੁਸੀਬਤ ਝੇਲ ਲਈ।

ਨਿਕੋਲਾਈ ਪਿਤਰੋਵਿਚ ਬਿਲਕੁਲ ਜਿਵੇਂ ਗੋਮੋਜ਼ੋਵ ਦੇ ਨੱਕ ਦੇ ਹੇਠਾਂ ਕਰ ਕੇ ਗਾ ਰਿਹਾ ਸੀ।

ਗੋਮੋਜ਼ੋਵ ਨੇ ਕਦਮ ਅੱਗੇ ਪੁੱਟਿਆ ਤਾਂ ਸਟੇਸ਼ਨ ਮਾਸਟਰ ਨੇ ਨਾਅਰਾ ਲਾਇਆ, "ਹੁੱਰਾ, ਨਵ-ਵਿਆਹੇ ਜੋੜੇ ਲਈ!" ਤੇ ਫਿਰ ਚਾਰੇ ਦੇ ਚਾਰੇ ਕੂਕ ਉੱਠੇ "ਹੁੱਰਾ!" ਵਿਚ ਫ਼ੌਜੀ ਦੀ ਖਰਜ ਦੀ ਗੂੰਜਵੀਂ ਆਵਾਜ਼ ਵੀ ਸੀ।

ਆਰੀਨਾ ਗੋਮੋਜ਼ੋਵ ਦੇ ਪਿੱਛੇ ਪਿੱਛੇ ਤੁਰ ਪਈ। ਹੁਣ ਉਸ ਦਾ ਸਿਰ ਚੁਕਿਆ ਹੋਇਆ ਸੀ, ਉਸ ਦਾ ਮੂੰਹ ਖੁਲ੍ਹਾ ਸੀ ਤੇ ਉਸ ਦੀਆਂ ਬਾਹਵਾਂ ਉਸ ਦੇ ਪਾਸਿਆਂ ਵੱਲ ਐਵੇਂ ਝੂਲ ਰਹੀਆਂ ਸਨ। ਉਸ ਦੀਆਂ ਧੁੰਦਲੀਆਂ ਅੱਖਾਂ ਸਾਮ੍ਹਣੇ ਵੱਲ ਇਕ ਟੱਕ ਵੇਖੀ ਜਾ ਰਹੀਆਂ ਸਨ, ਪਰ ਇਸ ਬਾਰੇ ਕੁਝ ਪੱਕਾ ਨਹੀਂ ਕਿਹਾ ਜਾ ਸਕਦਾ ਕਿ ਉਹ ਕੁਝ ਵੇਖ ਵੀ ਰਹੀਆਂ ਸਨ ਜਾਂ ਨਹੀਂ।

"ਮੋਤੀਆ, ਉਹਨਾਂ ਨੂੰ ਕਹੁ ਇਕ ਦੂਜੇ ਦਾ ਮੂੰਹ ਚੁੰਮਣ! ਹਾ, ਹਾ, ਹਾ!"

"ਚੁੰਮਣ, ਨਵ-ਵਿਆਹਿਆਂ ਵਜੋਂ!" ਨਿਕੋਲਾਈ ਪਿਤਰੋਵਿਚ ਕੂਕਿਆ, ਜਿਸ ਉਤੇ ਸਟੇਸ਼ਨ ਮਾਸਟਰ ਦੀਆਂ ਲੱਤਾਂ ਨੇ ਉਸ ਨੂੰ ਆਸਰਾ ਦੇਣ ਤੋਂ

ਇਨਕਾਰ ਕਰ ਦਿੱਤਾ ਤੇ ਉਸ ਨੇ ਦਰਖ਼ਤ ਨਾਲ ਢਾਸਣਾ ਲਾ ਲਿਆ। ਬਾਲਟੀ ਵਜਦੀ ਜਾ ਰਹੀ ਸੀ, ਧੂਤੂ ਤੂ–ਤੂ ਕਰੀ ਜਾ ਰਿਹਾ ਸੀ ਤੇ ਲੂਕਾ ਗਾਉਂਦਾ ਗਾਉਂਦਾ ਜ਼ਰਾ ਨਾਲ ਨੱਚੀ ਵੀ ਜਾ ਰਿਹਾ ਸੀ:

ਆਰੀਨਾ ਨੇ ਕੜਾਹ ਬਣਾਇਆ
ਵਿਚ ਘਿਓ–ਮੱਖਣ ਵਾਹਵਾ ਪਾਇਆ!

ਨਿਕੋਲਾਈ ਪਿਤਰੋਵਿਚ ਫਿਰ ਗਲ੍ਹਾਂ ਫੁਲਾ ਕੇ ਫੂਕਾਂ ਮਾਰਨ ਲਗ ਪਿਆ:

"ਪੌਮ–ਪੌਮ–ਪੌਮ! ਤੂ–ਤੂ–ਤੂ! ਪੌਮ–ਪੌਮ! ਤੂ–ਤੂ!"

ਜਦੋਂ ਗੋਮੋਜ਼ੋਵ ਬੈਰਕਾਂ ਦੇ ਦਰਵਾਜ਼ੇ ਤਕ ਪੁੱਜਾ ਤਾਂ ਉਹ ਅਲੋਪ ਹੋ ਗਿਆ। ਆਰੀਨਾ ਵਿਹੜੇ ਵਿਚ ਇਕੱਲੀ ਖੜੀ ਰਹਿ ਗਈ, ਹੱਦੋਂ–ਟੱਪੇ ਲੋਕਾਂ ਦੇ ਟੋਲੇ ਵਿਚ ਘਿਰੀ ਹੋਈ, ਜਿਹੜੇ ਕੂਕਾਂ ਛੱਡ ਰਹੇ ਸਨ, ਉਸ ਦੇ ਕੰਨਾਂ ਵਿਚ ਸੀਟੀਆਂ ਮਾਰ ਰਹੇ ਸਨ ਤੇ ਖੁਸ਼ੀ ਨਾਲ ਮਸਤੇ ਹੋਏ ਉਸ ਦੇ ਦੁਆਲੇ ਟਪੂਸੀਆਂ ਮਾਰ ਰਹੇ ਸਨ। ਉਹ ਉਥੇ ਉਹਨਾਂ ਵਿਚਕਾਰ ਖੜੀ ਸੀ—ਅਹਿੱਲ ਚਿਹਰੇ ਨਾਲ, ਗੰਦੀ, ਅਣਸੰਵਰੀ, ਤਰਸਯੋਗ, ਬੇਹੂਦਾ।

"ਲਾੜਾ ਨੱਠ ਗਿਐ ਤੇ ਇਹ ਪਿੱਛੇ ਰਹਿ ਗਈ," ਸਟੇਸ਼ਨ ਮਾਸਟਰ ਨੇ ਆਪਣੀ ਪਤਨੀ ਨੂੰ ਆਵਾਜ਼ ਦੇ ਕੇ ਕਿਹਾ, ਉਸ ਨੇ ਉਂਗਲ ਆਰੀਨਾ ਵੱਲ ਕੀਤੀ ਹੋਈ ਸੀ ਤੇ ਹਾਸੇ ਨਾਲ ਦੂਹਰਾ ਹੁੰਦਾ ਜਾ ਰਿਹਾ ਸੀ।

ਆਰੀਨਾ ਨੇ ਮੂੰਹ ਉਸ ਵੱਲ ਮੋੜਿਆ, ਤੇ ਫਿਰ ਬੈਰਕਾਂ ਦੇ ਕੋਲੋਂ ਹੁੰਦੀ ਹੋਈ ਬਾਹਰ ਸਤੈਪੀ ਵਿਚ ਚਲੀ ਗਈ। ਉਸ ਦੇ ਜਾਂਦੀ ਉਤੇ ਵੀ ਮਗਰੋਂ ਬੋਲ ਕੱਸੇ ਗਏ, ਕੂਕਾਂ ਛੱਡੀਆਂ ਗਈਆਂ, ਹੱਸਿਆ ਗਿਆ।

"ਬਥੇਰੀ ਹੋ ਗਈ! ਹੁਣ ਛੱਡੋ ਸੂ!" ਸੋਨਿਯਾ ਬੋਲੀ। "ਉਸ ਨੂੰ ਹੁਣ ਸੰਭਲਣ ਦਾ ਮੌਕਾ ਦਿਓ। ਰੋਟੀ ਵੀ ਪਕਾਉਣੀ ਏ।"

ਆਰੀਨਾ ਸਤੈਪੀ ਵਿਚ ਚਲੀ ਗਈ; ਦੂਰ ਉੱਚੀ–ਨੀਵੀਂ ਕਣਕ ਦੇ ਖੇਤ ਦੀ ਹੱਦ ਤੋਂ ਪਰੇ। ਉਹ ਹੌਲੀ ਹੌਲੀ ਤੁਰ ਰਹੀ ਸੀ, ਜਿਵੇਂ ਕੋਈ ਸੋਚਾਂ ਵਿਚ ਡੁੱਬਾ ਹੋਵੇ।

"ਕਿਸ ਤਰ੍ਹਾਂ ਰਹੀ? ਕਿਸ ਤਰ੍ਹਾਂ?" ਸਟੇਸ਼ਨ ਮਾਸਟਰ ਇਸ ਮਜ਼ਾਕ ਵਿਚ ਹਿੱਸਾ ਲੈਣ ਵਾਲਿਆਂ ਨੂੰ ਮੁੜ ਮੁੜ ਕੇ ਪੁੱਛ ਰਿਹਾ ਸੀ, ਜਿਹੜੇ ਹੁਣ ਇਕ ਦੂਜੇ ਨੂੰ ਨਵ–ਵਿਆਹੇ ਜੋੜੇ ਦੇ ਵਿਹਾਰ ਦੀਆਂ ਚੋਣਵੀਆਂ ਗੱਲਾਂ ਸੁਣਾ ਰਹੇ ਸਨ। ਉਹ ਸਾਰੇ ਉੱਚੀ ਉੱਚੀ ਖਿੜਖਿੜਾ ਕੇ ਹੱਸ ਰਹੇ ਸਨ। ਤੇ ਨਿਕੋਲਾਈ ਪਿਤਰੋਵਿਚ ਨੇ ਇਥੇ ਵੀ ਆਪਣੀ ਸਿਆਣਪ ਜੜਣ ਵਾਸਤੇ ਮੌਕਾ ਤੇ ਥਾਂ ਲਭ ਲਈ:

ਹੱਸਣਾ ਤਾਂ ਨਹੀਂ ਕੋਈ ਗੁਨਾਹ
ਜੇ ਮੌਕਾ ਹੋਵੇ ਹੱਸਣ ਦਾ*

ਇਹ ਗੱਲ ਉਹਨੇ ਸੋਫ਼ਿਯਾ ਇਵਾਨੋਵਨਾ ਨੂੰ ਕਹੀ ਤੇ ਨਾਲ ਹੀ ਪ੍ਰਭਾਵਸ਼ਾਲੀ ਢੰਗ ਨਾਲ ਕਹਿ ਦਿੱਤਾ:

"ਪਰ ਬਹੁਤਾ ਹੱਸਣਾ ਮਾੜਾ ਹੁੰਦੈ।"

ਸਟੇਸ਼ਨ ਉਤੇ ਉਸ ਰੋਜ਼ ਸਾਰੀ ਦਿਹਾੜੀ ਬੜਾ ਹਾਸਾ ਪੈਂਦਾ ਰਿਹਾ, ਪਰ ਬੜਾ ਭੈੜਾ ਖਾਣਾ ਮਿਲਿਆ, ਕਿਉਂਕਿ ਆਰੀਨਾ ਖਾਣਾ ਬਨਾਉਣ ਲਈ ਨਹੀਂ ਸੀ ਮੁੜੀ, ਤੇ ਇਹ ਕੰਮ ਸਟੇਸ਼ਨ ਮਾਸਟਰ ਦੀ ਵਹੁਟੀ ਨੂੰ ਕਰਨਾ ਪਿਆ ਸੀ। ਪਰ ਭੈੜਾ ਖਾਣਾ ਵੀ ਲੋਕਾਂ ਦੀ ਚੰਗੀ ਮੌਜ ਨੂੰ ਨਾ ਮਾਰ ਸਕਿਆ। ਗੋਮੋਜ਼ੋਵ ਬੈਰਕਾਂ ਵਿਚ ਉਦੋਂ ਤੱਕ ਬਾਹਰ ਨਾ ਆਇਆ, ਜਦੋਂ ਤੱਕ ਉਸ ਦੀ ਡਿਊਟੀ ਦਾ ਵੇਲਾ ਨਾ ਹੋ ਗਿਆ। ਜਦੋਂ ਉਹ ਬਾਹਰ ਆਇਆ ਹੀ ਤਾਂ ਉਸ ਨੂੰ ਸਟੇਸ਼ਨ ਮਾਸਟਰ ਦੇ ਦਫ਼ਤਰ ਵਿਚ ਸੱਦਿਆ ਗਿਆ ਜਿਥੇ ਨਿਕੋਲਾਈ ਪਿਤਰੋਵਿਚ ਨੇ ਉਸ ਤੋਂ ਪੁੱਛਣਾ ਸ਼ੁਰੂ ਕੀਤਾ ਕਿ ਉਸ ਨੇ ਆਪਣੀ ਸੁੰਦਰੀ ਉਤੇ ਕਿਵੇਂ "ਵਿਜੇ ਪਾਈ ਸੀ," ਜਿਸ ਨੂੰ ਸੁਣ ਕੇ ਮਾਤਵੇਈ ਯੇਗੋਰੋਵਿਚ ਤੇ ਲੂਕਾ ਬੜੇ ਖ਼ੁਸ਼ ਹੋ ਰਹੇ ਸਨ।

"ਆਪਣੀ ਅਸਾਧਾਰਨਤਾ ਵਿਚ ਇਹ ਆਦਮ ਦੇ ਪਾਪ ਦੀ ਕਹਾਣੀ ਨੰਬਰ ਇਕ ਏ," ਨਿਕੋਲਾਈ ਪਿਤਰੋਵਿਚ ਸਟੇਸ਼ਨ ਮਾਸਟਰ ਨੂੰ ਕਹਿਣ ਲਗਾ।

"ਤੇ ਕਿਆ ਪਾਪ ਸੀ ਇਹ," ਗੰਭੀਰ ਗੋਮੋਜ਼ੋਵ ਆਪਣੇ ਮੂੰਹ ਉਤੇ ਮਾਂਦ ਜਿਹੀ ਮੁਸਕ੍ਰਾਹਟ ਲਿਆਉਂਦਾ ਬੋਲਿਆ। ਉਹ ਸਮਝ ਗਿਆ ਸੀ ਕਿ ਜੇ ਉਹ ਆਰੀਨਾ ਨੂੰ ਹਾਸੋਹੀਣੀ ਬਣਾਉਂਦੀ ਕੋਈ ਕਹਾਣੀ ਬਣਾ ਸਕੇ, ਤਾਂ ਉਸ ਦਾ ਹਾਸਾ ਉਡਾਇਆ ਜਾਣਾ ਬਹੁਤ ਘੱਟ ਹੋ ਜਾਇਗਾ।

"ਪਹਿਲਾਂ ਪਹਿਲ ਉਹ ਸਿਰਫ਼ ਮੈਨੂੰ ਅੱਖਾਂ ਮਾਰਦੀ ਹੁੰਦੀ ਸੀ," ਉਹ ਬੋਲਿਆ।

"ਅੱਖਾਂ ਮਾਰਦੀ ਹੁੰਦੀ ਸੀ? ਹੋ, ਹੋ, ਹੋ! ਜ਼ਰਾ ਕਲਪਨਾ ਕਰੋ,

---

* ਗ੍ਰਿਬੋਯੇਦੋਵ ਦੀ ਕਵਿਤਾ "ਅਕਲ ਦੇ ਮਾਰੇ" ਵਿਚੋਂ ਸਤਰਾਂ ਜਿਹੜੀਆਂ ਇਕ ਕਹਾਵਤ ਬਣ ਚੁਕੀਆਂ ਹਨ।—**ਸੰਪਾ**:

ਨਿਕੋਲਾਈ ਪਿਤਰੋਵਿਚ, ਇਹੋ ਜਿਹੇ ਬੂਥੇ ਵਾਲੀ ਕਿਵੇਂ ਇਸ ਨੂੰ ਅੱਖਾਂ ਮਾਰਦੀ ਹੋਵੇਗੀ। ਕਮਾਲ ਏ!''

''ਉਹ, ਮਤਲਬ ਕੀ ਕਿ ਅੱਖਾਂ ਮਾਰਦੀ ਰਹਿੰਦੀ, ਤੇ ਮੈਂ ਵੇਖਦਾ ਤੇ ਆਪਣੇ ਆਪ ਵਿਚ ਸੋਚਦਾ—ਸ਼ਰਾਰਤਾਂ ਕਰਦੀ ਏਂ ਤੂੰ! ਫੇਰ ਉਹ ਮੈਨੂੰ ਕਹਿਣ ਲੱਗੀ 'ਜੇ ਤੂੰ ਕਹੇਂ ਤਾਂ ਮੈਂ ਤੈਨੂੰ ਕੁਝ ਕਮੀਜ਼ਾਂ ਸਿਊ ਦੇਵਾਂ।'''

''ਪਰ 'ਉਹਦੀ ਸਿਲਾਈ 'ਚ ਨਹੀਂ ਸੀ ਤਬਾਹੀ,''' ਨਿਕੋਲਾਈ ਪਿਤਰੋਵਿਚ ਨੇ ਟਿੱਪਣੀ ਕੀਤੀ ਤੇ ਨਾਲ ਹੀ ਸਟੇਸ਼ਨ ਮਾਸਟਰ ਕੋਲ ਵਿਆਖਿਆ ਕਰਨ ਲਗਾ, ''ਇਹ ਤੁਹਾਨੂੰ ਪਤੈ, ਨਿਕਰਾਸੋਵ ਦੀ ਇਕ ਕਵਿਤਾ 'ਖੁਸ਼–ਪੋਸ਼ ਤੇ ਕੰਗਾਲ' ਵਿਚੋਂ ਹੈ। ਹਾਂ ਅੱਗੇ, ਗੋਮੋਜ਼ੋਵ।''

ਤੇ ਗੋਮੋਜ਼ੋਵ ਸੁਣਾਈ ਗਿਆ, ਪਹਿਲਾਂ ਜ਼ਰਾ ਯਤਨ ਕਰ ਕੇ, ਪਰ ਹੌਲੀ ਹੌਲੀ ਆਪਣੇ ਝੂਠਾਂ ਤੋਂ ਪ੍ਰੇਰਨਾ ਲੈਂਦਾ ਹੋਇਆ, ਕਿਉਂਕਿ ਉਹ ਵੇਖ ਰਿਹਾ ਸੀ ਕਿ ਝੂਠ ਉਸ ਦਾ ਚੰਗਾ ਬੁੱਤਾ ਸਾਰ ਰਹੇ ਨੇ।

ਉਧਰ, ਜਿਸ ਬਾਰੇ ਉਹ ਗੱਲਾਂ ਕਰ ਰਿਹਾ ਸੀ, ਉਹ ਸਤੈਪੀ ਵਿਚ ਪਈ ਸੀ। ਉਹ ਕਣਕ ਦੇ ਸਾਗਰ ਵਿਚ ਬਹੁਤ ਦੂਰ ਤੱਕ ਚਲੀ ਗਈ ਸੀ, ਜਿਥੇ ਉਹ ਜ਼ਮੀਨ ਉਤੇ ਢਹਿ ਪਈ ਸੀ ਤੇ ਬਿਨਾਂ ਹਿੱਲਿਆਂ ਦੇਰ ਤਕ ਪਈ ਰਹੀ ਸੀ। ਜਦੋਂ ਆਪਣੀ ਪਿੱਠ ਉਤੇ ਧੁੱਪ ਸਹਿਣੀ ਹੋਰ ਮੁਸ਼ਕਲ ਹੋ ਗਈ ਤਾਂ ਉਹ ਸਿਧੀ ਹੋ ਗਈ ਤੇ ਆਪਣਾ ਮੂੰਹ ਆਪਣੇ ਹੱਥਾਂ ਨਾਲ ਢੱਕ ਲਿਆ, ਤਾਂ ਕਿ ਉਹ ਆਕਾਸ਼ ਨਾ ਵੇਖ ਸਕੇ ਜਿਹੜਾ ਬਹੁਤ ਹੀ ਨਿਰਮਲ ਸੀ ਤੇ ਸੂਰਜ ਨਾ ਵੇਖ ਸਕੇ ਜਿਹੜਾ ਬਹੁਤ ਹੀ ਚਮਕਦਾ ਸੀ।

ਸ਼ਰਮ ਦੀ ਮਾਰੀ ਇਸ ਔਰਤ ਦੇ ਦੁਆਲੇ ਕਣਕ ਦੇ ਸੁੱਕੇ ਸਿੱਟੇ ਸਰਸਰ ਕਰ ਰਹੇ ਸਨ; ਅਣਗਿਣਤ ਟਿਡੇ ਲਗਾਤਾਰ ਤੇ ਪ੍ਰੇਸ਼ਾਨੀ ਵਿਚ ਟੱਰਾ ਰਹੇ ਸਨ। ਗਰਮੀ ਸੀ। ਉਸ ਨੇ ਦੁਆ ਕਰਨ ਦੀ ਕੋਸ਼ਿਸ਼ ਕੀਤੀ, ਪਰ ਦੁਆ ਦੇ ਸ਼ਬਦ ਉਸ ਨੂੰ ਯਾਦ ਨਾ ਆਏ। ਖਿੱਲੀ ਉਡਾਉਂਦੇ ਚਿਹਰੇ ਉਸ ਦੀਆਂ ਅੱਖਾਂ ਸਾਮ੍ਹਣੇ ਨਾਚ ਕਰ ਰਹੇ ਸਨ। ਉਸ ਦੇ ਕੰਨਾਂ ਵਿਚ ਹਾਸੇ ਦੀਆਂ ਆਵਾਜ਼ਾਂ, ਧੂਤੂ ਦੀ ਤੂ–ਤੂ ਤੇ ਲੂਕਾ ਦੀ ਚੀਖਵੀਂ ਆਵਾਜ਼ ਗੂੰਜੀ ਜਾ ਰਹੀ ਸੀ। ਇਸ ਨਾਲ ਜਾਂ ਗਰਮੀ ਨਾਲ ਉਸ ਦੀ ਛਾਤੀ ਘੁਟਣ ਲਗ ਪਈ, ਤੇ ਉਸ ਨੇ ਆਪਣੇ ਬਲਾਊਜ਼ ਨੂੰ ਢਿਲਿਆਂ ਕਰ ਦਿੱਤਾ ਤੇ ਨੰਗੇ ਸਰੀਰ ਉਤੇ ਧੁੱਪ ਪਵਾਉਣ ਲੱਗੀ, ਇਸ ਉਮੀਦ ਵਿਚ ਕਿ ਇਸ ਨਾਲ ਸਾਹ ਲੈਣਾ ਸੌਖਾ ਹੋ ਜਾਇਗਾ। ਧੁੱਪ ਉਸ ਦੀ ਚਮੜੀ ਨੂੰ ਲੂਹ ਰਹੀ ਸੀ, ਉਸ ਦੀ ਛਾਤੀ ਵਿਚ ਜਿਵੇਂ ਕੋਈ ਗਰਮ ਚੀਜ਼ ਛੇਕ ਕਰ ਰਹੀ ਹੋਵੇ; ਉਹ ਉਭੇ ਸਾਹ ਲੈ ਰਹੀ ਸੀ।

''ਪ੍ਰਮਾਤਮਾ, ਮਿਹਰ ਕਰ...'' ਉਹ ਕਦੀ ਕਦੀ ਬੁੜਬੁੜਾਉਂਦੀ।

ਪਰ ਇਸ ਦਾ ਜਵਾਬ ਸਿਰਫ਼ ਕਣਕ ਦੀ ਸਰਸਰ ਤੇ ਟਿੱਡਿਆਂ ਦੀ

ਟਰ-ਟਰ ਵਿਚ ਮਿਲਦਾ। ਸਿੱਟਿਆਂ ਦੀਆਂ ਲਹਿਰਾਂ ਤੋਂ ਉਤਾਂਹ ਆਪਣਾ ਸਿਰ ਚੁਕਦਿਆਂ, ਉਸ ਨੇ ਉਹਨਾਂ ਦੀ ਸੁਨਹਿਰੀ ਲਰਜ਼ਸ਼ ਨੂੰ ਵੇਖਿਆ, ਸਟੇਸ਼ਨ ਤੋਂ ਪਾਰ ਪਾਣੀ ਦੀ ਕਾਲੀ ਟੈਂਕੀ ਹਵਾ ਵਿਚ ਉਤਾਂਹ ਉਠਦੀ ਵੇਖੀ, ਸਟੇਸ਼ਨ ਦੀਆਂ ਇਮਾਰਤਾਂ ਦੀਆਂ ਛੱਤਾਂ ਵੇਖੀਆਂ। ਆਕਾਸ਼ ਦੇ ਨੀਲੇ ਗੁੰਬਦ ਨਾਲ ਢੱਕੇ ਇਸ ਅਥਾਹ ਪੀਲੇ ਮੈਦਾਨ ਵਿਚ ਹੋਰ ਕੋਈ ਨਹੀਂ ਸੀ, ਤੇ ਆਰੀਨਾ ਨੂੰ ਲਗਾ ਕਿ ਉਹ ਸਾਰੀ ਦੁਨੀਆਂ ਵਿਚ ਇਕੱਲੀ ਹੈ, ਤੇ ਉਹ ਇਸ ਦੇ ਐਨ ਵਿਚਕਾਰ ਪਈ ਹੈ, ਤੇ ਉਸ ਦੇ ਇਕਲਾਪੇ ਦਾ ਭਾਰ ਹੌਲਾ ਕਰਨ ਲਈ ਕਦੀ ਵੀ ਕੋਈ ਨਹੀਂ ਆਇਗਾ... ਕੋਈ ਵੀ... ਕਦੀ ਨਹੀਂ...

ਸ਼ਾਮ ਨੂੰ ਉਸ ਨੂੰ ਕੁਝ ਆਵਾਜ਼ਾਂ ਸੁਣਾਈ ਦਿੱਤੀਆਂ।

"ਆਰੀਨਾ! ਆਰੀਨਾ ਚੁੜੇਲੇ ਨੀ..."

ਇਕ ਆਵਾਜ਼ ਲੂਕਾ ਦੀ ਸੀ, ਦੂਜੀ ਫ਼ੌਜੀ ਦੀ। ਉਸ ਨੇ ਤੀਜੀ ਆਵਾਜ਼ ਦੀ ਵੀ ਆਸ ਲਾ ਰਖੀ ਸੀ, ਪਰ ਉਸ ਨੇ ਉਹਨੂੰ ਆਵਾਜ਼ ਨਾ ਦਿੱਤੀ, ਤੇ ਇਸ ਕਰਕੇ ਉਸ ਨੇ ਜ਼ਾਰ ਜ਼ਾਰ ਅੱਥਰੂ ਕੇਰਨੇ ਸ਼ੁਰੂ ਕਰ ਦਿੱਤੇ, ਜਿਹੜੇ ਤੇਜ਼ੀ ਨਾਲ ਉਸ ਦੀਆਂ ਮਾਤਾ ਦੇ ਦਾਗ਼ਾਂ ਵਾਲੀਆਂ ਗਲ੍ਹਾਂ ਉਪਰੋਂ ਵਹਿੰਦੇ ਹੋਏ ਉਸ ਦੀ ਛਾਤੀ ਤੱਕ ਜਾ ਰਹੇ ਸਨ। ਤੇ ਰੋਂਦੀ ਰੋਂਦੀ ਉਹ ਆਪਣੀ ਨੰਗੀ ਛਾਤੀ ਨੂੰ ਖ਼ੁਸ਼ਕ ਗਰਮ ਜ਼ਮੀਨ ਉਤੇ ਰਗੜੀ ਜਾ ਰਹੀ ਸੀ ਉਸ ਲੂੰਹਦੇ ਅਹਿਸਾਸ ਨੂੰ ਰੋਕਣ ਲਈ ਜਿਹੜਾ ਹਰ ਪਲ ਨਾਲ ਹੋਰ ਦੁਖਦਾਈ ਹੁੰਦਾ ਜਾ ਰਿਹਾ ਸੀ। ਉਹ ਰੋ ਰਹੀ ਸੀ, ਤੇ ਫਿਰ ਉਸ ਨੇ ਰੋਣਾ ਬੰਦ ਕਰ ਦਿੱਤਾ, ਹਿਚਕੀਆਂ ਦਬਾ ਲਈਆਂ ਜਿਵੇਂ ਡਰ ਰਹੀ ਹੋਵੇ ਕਿ ਕੋਈ ਸੁਣ ਲਵੇਗਾ ਤੇ ਉਸ ਨੂੰ ਰੋਣ ਤੋਂ ਰੋਕ ਦੇਵੇਗਾ।

ਜਦੋਂ ਰਾਤ ਪੈ ਗਈ ਤਾਂ ਉਹ ਉਠੀ ਤੇ ਹੌਲੀ ਹੌਲੀ ਵਾਪਸ ਸਟੇਸ਼ਨ ਵੱਲ ਤੁਰਨ ਲੱਗ ਪਈ।

ਜਦੋਂ ਉਹ ਇਮਾਰਤਾਂ ਕੋਲ ਪਹੁੰਚੀ ਤਾਂ ਉਹ ਸਤੈਪੀ ਵੱਲ ਵੇਖਦੀ ਹੋਈ ਕਿੰਨਾ ਚਿਰ ਤਹਿਖ਼ਾਨੇ ਦੀ ਕੰਧ ਨਾਲ ਢਾਸਣਾ ਲਾ ਕੇ ਖੜੀ ਰਹੀ। ਮਾਲਗੱਡੀਆਂ ਆ ਰਹੀਆਂ ਸਨ, ਜਾ ਰਹੀਆਂ ਸਨ, ਤੇ ਉਸ ਨੇ ਸੁਣਿਆ ਕਿ ਫ਼ੌਜੀ ਉਸ ਦੀ ਸ਼ਰਮਿੰਦਗੀ ਦੀ ਕਹਾਣੀ ਗਾਰਡਾਂ ਨੂੰ ਸੁਣਾ ਰਿਹਾ ਸੀ, ਜਿਹੜੇ ਹੱਸ ਹੱਸ ਦੂਹਰੇ ਹੋ ਰਹੇ ਸਨ। ਉਹਨਾਂ ਦਾ ਹਾਸਾ ਦੂਰ ਸਤੈਪੀ ਤੱਕ ਜਾ ਰਿਹਾ ਸੀ, ਜਿੱਥੇ ਫਸਲੀ ਚੂਹੇ ਹੌਲੀ ਹੌਲੀ ਰਾਗ ਅਲਾਪ ਰਹੇ ਸਨ।

"ਹੇ ਪ੍ਰਮਾਤਮਾ, ਮਿਹਰ ਕਰੀਂ," ਔਰਤ ਨੇ ਕੰਧ ਨੂੰ ਆਪਣੇ ਸਰੀਰ ਨਾਲ ਦਬਾਂਦਿਆਂ ਆਹ ਭਰੀ। ਪਰ ਉਸ ਦੀਆਂ ਆਹਾਂ ਨੇ ਉਸ ਦੇ ਦਿਲ ਦਾ ਬੋਝ ਹੌਲਾ ਨਾ ਕੀਤਾ।

ਸਵੇਰ ਹੋ ਰਹੀ ਸੀ ਜਦੋਂ ਉਹ ਸਟੇਸ਼ਨ ਦੀ ਪੜਛੱਤੀ ਵਿਚ ਚੜ੍ਹੀ ਤੇ ਕੱਪੜੇ ਪਾਉਣ ਵਾਲੀ ਰੱਸੀ ਨਾਲ ਫਾਹਾ ਲੈ ਲਿਆ।

ਦੋ ਦਿਨ ਮਗਰੋਂ ਜਦੋਂ ਲਾਸ਼ ਦੀ ਸੜਾਂਦ ਆਈ ਤਾਂ ਉਹਨਾਂ ਆਰੀਨਾ ਨੂੰ ਲੱਭ ਲਿਆ। ਪਹਿਲਾਂ ਤਾਂ ਉਹ ਘਬਰਾ ਗਏ; ਫਿਰ ਉਹ ਬਹਿਸ ਕਰਨ ਲਗੇ ਕਿ ਜੋ ਕੁਝ ਵਾਪਰਿਆ ਹੈ, ਉਸ ਲਈ ਜ਼ਿੰਮੇਵਾਰ ਕਿਸ ਨੂੰ ਠਹਿਰਾਇਆ ਜਾਏ। ਨਿਕੋਲਾਈ ਪਿਤਰੋਵਿਚ ਨੇ ਮਨਾਉਣੇ ਢੰਗ ਨਾਲ ਸਿੱਧ ਕਰ ਦਿੱਤਾ ਕਿ ਗੁਨਾਹਗਾਰ ਗੋਮੋਜ਼ੋਵ ਹੈ। ਸਟੇਸ਼ਨ ਮਾਸਟਰ ਨੇ ਕਾਂਟੇ ਵਾਲੇ ਦੇ ਮੂੰਹ ਉਤੇ ਇਕ ਘਸੁੰਨ ਧਰਿਆ ਤੇ ਚੇਤਾਵਨੀ ਦਿੱਤੀ ਕਿ ਉਹ ਆਪਣਾ ਮੂੰਹ ਬੰਦ ਰਖੇ।

ਅਫ਼ਸਰ ਆਏ ਤੇ ਪੜਤਾਲ ਕਰਨ ਲਗੇ। ਪਤਾ ਇਹ ਲੱਗਾ ਕਿ ਆਰੀਨਾ ਮਾਲੀਖੋਲੀਏ ਦੀ ਮਰੀਜ਼ ਸੀ। ਰੇਲਵੇ ਦੇ ਕੁਝ ਮਜ਼ਦੂਰਾਂ ਨੂੰ ਹੁਕਮ ਹੋਇਆ ਕਿ ਉਹ ਲਾਸ਼ ਨੂੰ ਚੁੱਕ ਕੇ ਸਤੈਪੀ ਵਿਚ ਲੈ ਜਾਣ ਤੇ ਉਥੇ ਦਬਾ ਦੇਣ। ਜਦੋਂ ਇਹ ਕੰਮ ਹੋ ਗਿਆ ਤਾਂ ਇਕ ਵਾਰੀ ਫਿਰ ਸਟੇਸ਼ਨ ਉਤੇ ਅਮਨ ਅਮਾਨ ਹੋ ਗਿਆ।

ਤੇ ਫੇਰ ਇਸ ਦੇ ਵਾਸੀਆਂ ਨੇ ਦਿਹਾੜੀ ਵਿਚ ਚਾਰ ਮਿੰਟ ਜਿਊਣਾ ਸ਼ੁਰੂ ਕਰ ਦਿੱਤਾ, ਇਕਲਾਪੇ ਤੇ ਅਕੇਵੇਂ ਨਾਲ, ਗਰਮੀ ਤੇ ਵਿਹਲ ਨਾਲ ਖੁਰਦੇ ਹੋਏ, ਆਪਣੇ ਕੋਲੋਂ ਲੰਘਦੀਆਂ ਤੇ ਉਹਨਾਂ ਨੂੰ ਪਿੱਛੇ ਛੱਡ ਜਾਂਦੀਆਂ ਗੱਡੀਆਂ ਵੱਲ ਈਰਖਾ ਨਾਲ ਤਕਦੇ ਹੋਏ।

...ਤੇ ਸਰਦੀਆਂ ਵਿਚ, ਜਦੋਂ ਸਤੈਪੀ ਵਲੋਂ ਚਾਂਗਰਦੇ ਹੋਏ ਤੂਫ਼ਾਨ ਆਉਂਦੇ, ਨਿੱਕੇ ਜਿਹੇ ਸਟੇਸ਼ਨ ਉਤੇ ਬਰਫ਼ ਤੇ ਭਿਆਨਕ ਆਵਾਜ਼ਾਂ ਵਰ੍ਹਾਉਂਦੇ, ਤਾਂ ਉਥੇ ਜ਼ਿੰਦਗੀ ਪਹਿਲਾਂ ਨਾਲੋਂ ਵੀ ਇਕਲਾਪੀ ਲੱਗਣ ਲੱਗ ਪੈਂਦੀ।

1897

# ਛੱਬੀ ਮਰਦ ਤੇ ਇਕ ਕੁੜੀ

## ਭਵ ਰਚਨਾ

ਅਸੀਂ ਛੱਬੀ ਜਣੇ ਸਾਂ—ਛੱਬੀ ਜਿਊਂਦੀਆਂ ਮਸ਼ੀਨਾਂ, ਸਿਲ੍ਹੇ ਭੋਰੇ ਵਿਚ ਡੱਕੇ ਹੋਏ, ਜਿਥੇ ਅਸੀਂ ਸਵੇਰ ਤੋਂ ਸ਼ਾਮ ਤਕ ਆਟਾ ਗੁੰਨਿਆ ਕਰਦੇ ਸਾਂ, ਕਰੇਨਦੇਲੀਆਂ* ਤੇ ਸੁਸ਼ਕੀਆਂ** ਪਕਾਇਆ ਕਰਦੇ ਸਾਂ। ਸਾਡੇ ਭੋਰੇ ਦੀਆਂ ਖਿੜਕੀਆਂ ਉਨ੍ਹਾਂ ਅੱਗੇ ਪੁਟੇ ਗਏ ਇਕ ਟੋਏ ਵੱਲ ਖੁਲ੍ਹਦੀਆਂ ਸਨ, ਜਿਸ ਉਤੇ ਸਿਲ੍ਹ ਕਾਰਨ ਕਾਈ-ਉੱਗੀਆਂ ਇੱਟਾਂ ਲੱਗੀਆਂ ਹੋਈਆਂ ਸਨ। ਚੁਗਾਠਾਂ ਉਤੇ ਬਾਹਰਵਾਰ ਲੋਹੇ ਦੀ ਸੰਘਣੀ ਜਾਲੀ ਲੱਗੀ ਹੋਈ ਸੀ ਅਤੇ ਸ਼ੀਸ਼ਿਆਂ ਥਾਣੀਂ ਧੁੱਪ ਅੰਦਰ ਨਹੀਂ ਆ ਸਕਦੀ ਸੀ ਕਿਉਂਕਿ ਉਨ੍ਹਾਂ ਉਤੇ ਆਟ ਦੀ ਧੂੜ ਜੰਮੀ ਹੋਈ ਸੀ। ਸਾਡੇ ਮਾਲਕ ਨੇ ਖਿੜਕੀਆਂ ਉਤੇ ਜਾਲੀ ਇਸ ਲਈ ਲਾਈ ਹੋਈ ਸੀ ਮਤਾਂ ਅਸੀਂ ਕਿਸੇ ਗ਼ਰੀਬ ਗੁਰਬੇ ਨੂੰ ਜਾਂ ਆਪਣੇ ਸਾਥੀਆਂ ਵਿਚੋਂ ਕਿਸੇ ਨੂੰ, ਜਿਹੜੇ ਬੇਰੁਜ਼ਗਾਰ ਹੋਣ ਕਾਰਨ ਭੁਖੇ ਰਹਿੰਦੇ ਸਨ, ਡਬਲਰੋਟੀ ਦਾ ਟੁਕੜਾ ਦੇ ਦਈਏ,—ਸਾਡਾ ਮਾਲਕ ਸਾਨੂੰ ਠੱਗ ਆਖਿਆ ਕਰਦਾ ਸੀ ਅਤੇ ਖਾਣੇ ਵੇਲੇ ਗੋਸ਼ਤ ਦੀ ਥਾਂ ਬੋ ਮਾਰਦੇ ਛਿਛੜੇ ਦਿੰਦਾ ਹੁੰਦਾ ਸੀ...

ਕਾਲਖ਼ ਤੇ ਮਕੜੀ ਦੇ ਜਾਲਿਆਂ ਨਾਲ ਭਰੀ ਨੀਵੀਂ, ਭਾਰੀ ਛੱਤ ਵਾਲੇ ਪੱਥਰ ਦੇ ਉਸ ਭੋਰੇ ਵਿਚ ਬੜੀ ਭੀੜ ਤੇ ਹੁੰਮਸ ਸੀ। ਗੰਦੇ ਧੱਬਿਆਂ ਤੇ ਕਾਈ-ਉੱਗੀਆਂ ਮੋਟੀਆਂ ਕੰਧਾਂ ਅੰਦਰ ਸਾਡਾ ਜੀਵਨ ਬੜਾ ਬੋਝਲ ਤੇ ਕਰਹਿਤਵਾਂ ਸੀ... ਅਸੀਂ ਸਵੇਰੇ ਪੰਜ ਵਜੇ ਉਠ ਪੈਂਦੇ, ਰੱਜ ਕੇ ਸੌਂ ਵੀ ਨਾ ਸਕਦੇ ਅਤੇ ਢਿੱਲੜਾਂ ਵਾਂਗ ਛੇ ਵਜੇ ਉਸ ਆਟੇ ਦੀਆਂ ਕਰੇਨਦੇਲੀਆਂ ਬਣਾਉਣ ਲੱਗ ਪੈਂਦੇ, ਜਿਹੜਾ ਸਾਡੇ ਸਾਥੀਆਂ ਨੇ ਓਦੋਂ ਗੁੰਨ੍ਹਿਆ ਹੁੰਦਾ ਸੀ ਜਦੋਂ ਅਸੀਂ ਅਜੇ ਸੁੱਤੇ ਹੁੰਦੇ ਸਾਂ। ਸਵੇਰ ਤੋਂ ਲੈ ਕੇ ਰਾਤ ਦੇ ਦਸ ਵਜੇ ਤਕ ਕੁਝ ਜਣੇ ਮੇਜ਼ ਦੁਆਲੇ ਬੈਠੇ ਆਟੇ ਦੀ ਸਖ਼ਤ ਤੌਣ ਬਣਾਉਣ ਵਿਚ ਲੱਗੇ ਰਹਿੰਦੇ ਤੇ ਸਰੀਰ ਹਿਲਾਉਂਦੇ ਜੁਲਾਉਂਦੇ ਰਹਿੰਦੇ ਤਾਂ ਜੋ ਕਿਤੇ ਆਕੜ ਹੀ ਨਾ ਜਾਣ, ਅਤੇ ਕੁਝ ਜਣੇ ਆਟੇ 'ਚ ਪਾਣੀ ਰਲਾਉਂਦੇ ਰਹਿੰਦੇ। ਸਾਰਾ ਦਿਨ ਕੜਾਹੇ ਵਿਚ ਪਾਣੀ ਥੱਕਿਆ ਤੇ ਉਦਾਸ ਜਿਹਾ ਗੁੜਗੁੜ ਕਰਦਾ ਰਹਿੰਦਾ ਜਿਸ ਵਿਚ ਕਰੇਨਦੇਲੀਆਂ ਉਬਲਦੀਆਂ ਰਹਿੰਦੀਆਂ,

* ਕਣਕ ਦੀ ਬਣੀ ਹੋਈ ਗੋਲ ਸੁੱਕੀ ਮਿੱਠੀ ਡਬਲ ਰੋਟੀ।—**ਅਨੁ**:

** ਕੜੇ ਵਰਗੀ ਸੁੱਕੀ ਰੋਟੀ।—**ਅਨੁ**:

ਨਾਨਬਾਈ ਦਾ ਬੇਲਚਾ ਗੁੱਸੇ ਵਿਚ ਆਇਆ ਭੱਠੀ ਵਿਚ ਖੜ ਖੜ ਕਰਦਾ ਰਹਿੰਦਾ, ਆਟੇ ਦੇ ਤਿਲਕਵੇਂ ਉਬਲੇ ਹੋਏ ਪੇੜੇ ਦਹਿਕਦੀਆਂ ਇਟਾਂ ਉਤੇ ਸੁਟਦਾ ਰਹਿੰਦਾ। ਸਵੇਰ ਤੋਂ ਸ਼ਾਮ ਤਕ ਭੱਠੀ ਵਿਚ ਅੱਗ ਬਲਦੀ ਰਹਿੰਦੀ ਤੇ ਇਸ ਦੀਆਂ ਲਾਟਾਂ ਦੀ ਲਾਲ ਲੋਅ ਬੇਕਰੀ ਦੀਆਂ ਕੰਧਾਂ ਉਤੇ ਪੈਂਦੀ, ਮਾਣੋ ਚੁਪਚਾਪ ਸਾਡੀ ਖਿੱਲੀ ਉਡਾ ਰਹੀ ਹੋਵੇ। ਵੱਡੀ ਸਾਰੀ ਭੱਠੀ ਲੋਕ-ਕਹਾਣੀ ਵਿਚਲੇ ਕਿਸੇ ਭੂਤ ਦੇ ਭੱਦੇ ਸਿਰ ਵਰਗੀ ਲਗਦੀ ਸੀ,—ਮਾਣੋ ਉਹ ਫਰਸ਼ ਵਿਚੋਂ ਹੀ ਨਿਕਲ ਆਇਆ ਹੋਵੇ, ਜਿਸ ਨੇ ਆਪਣਾ ਵੱਡਾ ਜਬਾੜਾ ਅੱਡਿਆ ਹੋਇਆ ਸੀ, ਜਿਸ ਵਿਚ ਅੱਗ ਭਰੀ ਹੋਈ ਸੀ ਤੇ ਜਿਹੜਾ ਸਾਡੇ ਉਤੇ ਅੱਗ ਦੇ ਸਾਹ ਸੁੱਟ ਰਿਹਾ ਸੀ ਤੇ ਇਸ ਦੇ ਮੱਥੇ ਉਤੇ ਕਾਲੇ ਝਰੋਖੇ ਸਾਡੇ ਮੁਕਣ ਵਿਚ ਨਾ ਆਉਣ ਵਾਲੇ ਕੰਮ ਵੱਲ ਵੇਖੀ ਜਾ ਰਹੇ ਸਨ। ਇਹ ਡੂੰਘੇ ਝਰੋਖੇ ਅੱਖਾਂ ਵਾਂਗ ਲੱਗ ਰਹੇ ਸਨ—ਰਾਖ਼ਸ਼ ਦੀਆਂ ਬੇਕਿਰਕ ਤੇ ਡਰਾਉਣੀਆਂ ਅੱਖਾਂ ਵਾਂਗ ਉਹ ਹਰ ਵੇਲੇ ਕਾਲੀ ਨਜ਼ਰ ਨਾਲ ਵੇਖਦੀਆਂ, ਜਿਵੇਂ ਗੁਲਾਮਾਂ ਵੱਲ ਨਜ਼ਰ ਗੱਡ ਕੇ ਵੇਖ ਰਹੀਆਂ ਹੋਣ ਜਿਨ੍ਹਾਂ ਵਿਚ ਮਨੁੱਖਾਂ ਵਰਗੀ ਕਿਸੇ ਵੀ ਗੱਲ ਦੀ ਆਸ ਨਾ ਹੋਵੇ, ਸਿਆਣਪ-ਪੁਣੇ ਦੀ ਠੰਡੀ ਹਕਾਰਤ ਨਾਲ ਵੇਖ ਰਹੀਆਂ ਸਨ।

ਅਸੀਂ ਹਰ ਰੋਜ਼ ਆਟੇ ਦੀ ਧੂੜ ਵਿਚ, ਆਪਣੇ ਪੈਰਾਂ ਨਾਲ ਬਾਹਰੋਂ ਹੂੰਝ ਕੇ ਲਿਆਂਦੀ ਗੰਦਗੀ ਵਿਚ, ਭੋਰੇ ਦੀ ਹੁੰਮਕ ਮਾਰਦੀ ਘੁਟਨ ਵਿਚ ਆਟਾ ਗੁੰਨ੍ਹਦੇ ਤੇ ਕਰੇਨਦੇਲੀਆਂ ਪਕਾਉਂਦੇ, ਉਨ੍ਹਾਂ ਉਤੇ ਆਪਣਾ ਪਸੀਨਾ ਵਹਾਉਂਦੇ, ਅਤੇ ਆਪਣੇ ਇਸ ਕੰਮ ਨੂੰ ਸਖ਼ਤ ਨਫ਼ਰਤ ਕਰਦੇ, ਅਸੀਂ ਉਹ ਕਦੇ ਵੀ ਨਾ ਖਾਂਦੇ ਜਿਹੜਾ ਆਪਣੀ ਹੱਥੀਂ ਪਕਾਉਂਦੇ, ਤੇ ਕਰੇਨਦੇਲੀਆਂ ਦੀ ਥਾਂ ਕਾਲੀ ਡਬਲਰੋਟੀ ਨੂੰ ਤਰਜੀਹ ਦਿੰਦੇ। ਲੰਬੇ ਮੇਜ਼ ਦੇ ਦੋਹੀਂ ਪਾਸੀਂ ਇਕ ਦੂਜੇ ਦੇ ਸਾਮ੍ਹਣੇ ਨੌਂ ਨੌਂ ਜਣੇ ਬੈਠੇ ਅਸੀਂ ਘੰਟਿਆਂ-ਬੱਧੀ ਆਪਣੇ ਹੱਥਾਂ ਤੇ ਉਂਗਲੀਆਂ ਨੂੰ ਮਸ਼ੀਨ ਵਾਂਗ ਹਿਲਾਉਂਦੇ ਰਹਿੰਦੇ ਤੇ ਇੰਜ, ਅਸੀਂ ਆਪਣੇ ਕੰਮ ਦੇ ਏਨੇ ਆਦੀ ਹੋ ਗਏ ਕਿ ਸਾਨੂੰ ਆਪਣੀਆਂ ਹਰਕਤਾਂ ਦੀ ਕੋਈ ਪਰਵਾਹ ਨਾ ਰਹਿੰਦੀ। ਅਤੇ ਅਸੀਂ ਇਕ ਦੂਜੇ ਦੇ ਏਨੇ ਭੇਤੀ ਹੋ ਗਏ ਸਾਂ ਕਿ ਸਾਡੇ ਵਿਚੋਂ ਹਰ ਕੋਈ ਆਪਣੇ ਸਾਥੀਆਂ ਦੇ ਚਿਹਰਿਆਂ ਉਤੇ ਪਈਆਂ ਝੁਰੜੀਆਂ ਦੀ ਗਿਣਤੀ ਕਰ ਸਕਦਾ ਸੀ। ਸਾਡੇ ਕੋਲ ਕਰਨ ਵਾਲੀ ਕੋਈ ਗੱਲ ਨਹੀਂ ਸੀ, ਤੇ ਇਸ ਦੇ ਵੀ ਅਸੀਂ ਆਦੀ ਹੋ ਗਏ ਸਾਂ ਤੇ ਜੇ ਗਾਲ੍ਹ-ਮੰਦਾ ਨਾ ਕਰਨਾ ਹੁੰਦਾ ਤਾਂ ਹਰ ਵੇਲੇ ਚੁੱਪ ਰਹਿੰਦੇ—ਬੰਦੇ ਨਾਲ, ਖ਼ਾਸ ਕਰਕੇ ਆਪਣੇ ਸਾਥੀ ਨਾਲ ਗਾਲ੍ਹ-ਮੰਦਾ ਕਰਨ ਦਾ ਕੋਈ ਨਾ ਕੋਈ ਕਾਰਨ ਲੱਭ ਹੀ ਪੈਂਦਾ ਹੈ। ਪਰ ਗਾਲ੍ਹ-ਮੰਦਾ ਅਸੀਂ ਕਦੀ ਕਦਾਈਂ ਹੀ ਕਰਦੇ ਸਾਂ—ਮਨੁੱਖ ਦਾ ਕਸੂਰ ਹੀ ਕੀ ਹੋ ਸਕਦਾ ਹੈ ਜੇ ਉਹ ਅਧ-ਮੋਇਆ ਹੋਵੇ, ਜੇ ਉਹ ਪੱਥਰ ਦੀ ਮੂਰਤੀ ਵਾਂਗ ਹੋਵੇ, ਜੇ ਮੁਸ਼ਕਤ ਨੇ ਉਸ ਦੀਆਂ ਸਾਰੀਆਂ ਭਾਵਨਾਵਾਂ ਨੂੰ ਕੁਚਲ ਰਖਿਆ ਹੋਵੇ? ਪਰ ਚੁੱਪ ਉਨ੍ਹਾਂ

...ਸੀ ਹੀ ਡਰਾਉਣੀ ਤੇ ਕਸ਼ਟਦਾਇਕ ਹੁੰਦੀ ਹੈ ਜਿਹੜੇ ਪਹਿਲਾਂ ਹੀ ਸਭ ਕੁਝ ...ਹਿ ਚੁੱਕੇ ਹੁੰਦੇ ਹਨ ਤੇ ਕਰਨ ਵਾਲੀ ਕੋਈ ਗੱਲ ਬਾਕੀ ਨਹੀਂ ਰਹਿੰਦੀ; ਪਰ ...ਨ੍ਹਾਂ ਲੋਕਾਂ ਲਈ, ਜਿਨ੍ਹਾਂ ਨੇ ਆਪਣੀ ਗੱਲ ਅਜੇ ਸ਼ੁਰੂ ਵੀ ਨਹੀਂ ਕੀਤੀ ਹੁੰਦੀ, ...ਪ ਰਹਿਣਾ ਸੁਭਾਵਿਕ ਤੇ ਸੌਖੀ ਗੱਲ ਹੁੰਦੀ ਹੈ... ਕਦੀ ਕਦਾਈਂ ਅਸੀਂ ਗਾ ...ਦੇ। ਸਾਡਾ ਗੀਤ ਇਸ ਤਰ੍ਹਾਂ ਸ਼ੁਰੂ ਹੁੰਦਾ: ਕੋਈ ਜਣਾ ਕੰਮ ਕਰਦਾ ਕਰਦਾ ...ਕ ਘੋੜੇ ਵਾਂਗ ਡੂੰਘਾ ਹੌਕਾ ਲੈਂਦਾ ਅਤੇ ਹੇਕ ਲਾ ਕੇ ਗਾਉਣ ਵਾਲੇ ਗੀਤਾਂ ...ਚੋਂ ਇਕ ਛੋਹ ਲੈਂਦਾ, ਜਿਨ੍ਹਾਂ ਦੀ ਉਦਾਸ ਤੇ ਨਰਮ ਧੁਨ ਗਾਉਣ ਵਾਲੇ ...ਾ ਦਿਲ ਦਾ ਭਾਰੀ ਬੋਝ ਹਮੇਸ਼ਾ ਹਲਕਾ ਕਰ ਦਿੰਦੀ ਹੈ। ਸਾਡੇ ਵਿਚੋਂ ਕੋਈ ...ਣਾ ਗਾਉਣ ਲੱਗਦਾ ਤੇ ਸ਼ੁਰੂ ਵਿਚ ਅਸੀਂ ਸਾਰੇ ਉਸ ਇਕੱਲੇ ਨੂੰ ਗਾਉਂਦੇ ...ਸੇ ਨੂੰ ਚੁੱਪ ਕਰ ਕੇ ਸੁਣਦੇ ਰਹਿੰਦੇ, ਤੇ ਇਹ ਗੀਤ ਭੋਰੇ ਦੀ ਭਾਰੀ ਛੱਤ ਦੇ ਭਾਰ ...ਠ ਬੁਝਦਾ, ਮਿਟਦਾ ਜਾਂਦਾ, ਉਵੇਂ ਹੀ ਜਿਵੇਂ ਸਿਲ੍ਹੀ ਪਤਝੜ ਦੀ ਰਾਤ ਸਟੈਪੀ ...ਚ ਛੋਟੀ ਜਿਹੀ ਧੂਣੀ ਦੀ ਅੱਗ ਹੁੰਦੀ ਹੈ, ਜਦੋਂ ਸਲੇਟੀ ਅਸਮਾਨ ਸਿੱਕੇ ਦੀ ...ਤ ਵਾਂਗ ਧਰਤੀ ਉਤੇ ਛਾਇਆ ਹੁੰਦਾ ਹੈ। ਫਿਰ ਗਾਉਣ ਵਾਲੇ ਨਾਲ ਕੋਈ ...ਰ ਮਿਲ ਜਾਂਦਾ ਹੈ—ਲਓ, ਤੇ ਦੋ ਆਵਾਜ਼ਾਂ ਹੌਲੀ ਹੌਲੀ ਤੇ ਉਦਾਸੀ ਵਿਚ ...ੜੇ ਭੀੜੇ ਭੋਰੇ ਦੀ ਘੁਟਨ ਵਿਚ ਤਾਰੀ ਹੋ ਜਾਂਦੀਆਂ ਹਨ। ਤੇ ਅਚਾਨਕ ਕੁਝ ...ਰ ਆਵਾਜ਼ਾਂ ਗੀਤ ਵਿਚ ਲੀਨ ਹੋ ਜਾਂਦੀਆਂ ਹਨ—ਗੀਤ ਕਿਸੇ ਛੱਲ ...ਾ ਉਛਲਣ ਵਾਂਗ ਗੂੰਜ ਉੱਠਦਾ ਹੈ, ਹੋਰ ਤਗੜਾ, ਹੋਰ ਉੱਚਾ ਹੁੰਦਾ ਜਾਂਦਾ ...ੈ ਤੇ ਸਾਡੀ ਪੱਥਰ ਦੀ ਜੇਲ੍ਹ ਦੀਆਂ ਸਿਲ੍ਹੀਆਂ ਭਾਰੀ ਕੰਧਾਂ ਨੂੰ ਦੂਰ ਧੱਕੀ ਜਾਂਦਾ ...ੈ।

ਛੱਬੀ ਦੀਆਂ ਛੱਬੀ ਉੱਚੀਆਂ ਆਵਾਜ਼ਾਂ, ਜਿਹੜੀਆਂ ਗਾਉਂਦੇ ਰਹਿਣ ਕਰਕੇ ...ਕਸੁਰ ਹੋ ਗਈਆਂ ਹਨ, ਸਾਰੀ ਬੇਕਰੀ ਵਿਚ ਗੂੰਜ ਉਠਦੀਆਂ ਹਨ। ਗੀਤ ...ਣ ਉਸ ਵਿਚ ਸਮਾਉਂਦਾ ਨਹੀਂ: ਉਹ ਪੱਥਰ ਦੀਆਂ ਕੰਧਾਂ ਨਾਲ ਟਕਰਾਉਂਦਾ ...ੈ, ਹੁੰਗਰਦਾ ਹੈ, ਕੁਰਲਾਉਂਦਾ ਹੈ। ਮੱਠੀ, ਗੁਦਗੁਦੀ ਪੀੜ ਦਿਲ ਨੂੰ ਹੁਲਾਸ ...ਿੰਦੀ ਹੈ, ਪੁਰਾਣੇ ਜ਼ਖ਼ਮਾਂ ਨੂੰ ਅੱਲੇ ਕਰਦੀ ਹੈ, ਦਿਲ ਨੂੰ ਓਦਰਾਉਂਦੀ ਹੈ... ...ਵੱਈਏ ਡੂੰਘਾ, ਭਾਰੀ ਹੌਕਾ ਭਰਦੇ ਹਨ, ਕੋਈ ਜਣਾ ਇਕਦਮ ਗਾਉਣਾ ਬੰਦ ...ਰ ਦਿੰਦਾ ਹੈ ਤੇ ਦੇਰ ਤਕ ਸੁਣਦਾ ਰਹਿੰਦਾ ਹੈ ਕਿ ਉਸ ਦੇ ਸਾਥੀ ਕਿਵੇਂ ...ਾਉਂਦੇ ਹਨ, ਤੇ ਫਿਰ ਆਪਣੀ ਆਵਾਜ਼ ਨੂੰ ਸਾਂਝੀ ਲਹਿਰ ਵਿਚ ਲੀਨ ਕਰ ...ਿੰਦਾ ਹੈ। ਕੋਈ ਹੋਰ ਜਣਾ ਹੂਕਦਾ ਹੈ: ਆਹ!—ਤੇ ਅੱਖਾਂ ਬੰਦ ਕਰ ...ੇ ਗਾਉਂਦਾ ਹੈ, ਤੇ ਹੋ ਸਕਦਾ ਹੈ ਕਿ ਆਵਾਜ਼ਾਂ ਦਾ ਇਹ ਵਿਸ਼ਾਲ ਵਹਾ ਉਸ ...ੰ ਦੂਰ ਜਾਂਦਾ ਕੋਈ ਰਸਤਾ ਲੱਗਦਾ ਹੋਵੇ, ਜਿਸ ਉਤੇ ਚਮਕਦੀ ਧੁੱਪ ਪੈ ਰਹੀ ...ੈ, ਤੇ ਇਸ ਵਿਸ਼ਾਲ ਰਸਤੇ ਉਤੇ ਉਹ ਆਪਣੇ ਆਪ ਨੂੰ ਤੁਰਿਆ ਜਾਂਦਾ ...ਹਿਸੂਸ ਕਰਦਾ ਹੈ...

ਭੱਠੀ 'ਚ ਬਲਦੀ ਅੱਗ ਦੀਆਂ ਲਾਟਾਂ ਅਜੇ ਵੀ ਥਰਥਰਾ ਰਹੀਆਂ ਹਨ, ਨਾਨਬਾਈ ਦਾ ਬੇਲਚਾ ਅਜੇ ਵੀ ਇਟਾਂ ਉਤੇ ਖੜ ਖੜ ਕਰੀ ਜਾ ਰਿਹਾ ਹੈ, ਕਹਾੜੇ ਵਿਚ ਪਾਣੀ ਗੁੜ-ਗੁੜ ਕਰੀ ਜਾ ਰਿਹਾ ਹੈ, ਤੇ ਅੱਗ ਦੀ ਕੰਬਦੀ ਲੋਅ ਅਜੇ ਵੀ ਕੰਧਾਂ ਉਤੇ ਪੈ ਰਹੀ ਹੈ, ਚੁਪਚਾਪ ਸਾਡਾ ਮਜ਼ਾਕ ਉਡਾਈ ਜਾ ਰਹੀ ਹੈ... ਤੇ ਅਸੀਂ ਬਿਗ਼ਾਨੇ ਲਫਜ਼ਾਂ ਦੀ ਸਹਾਇਤਾ ਨਾਲ ਆਪਣਾ ਮੱਠਾ ਜਿਹਾ ਦਰਦ, ਧੁੱਪ-ਵਿਹੂਣੇ, ਜਿਉਂਦੇ ਜਾਗਦੇ ਲੋਕਾਂ ਨੂੰ ਘੁਣ ਵਾਂਗ ਖਾਂਦਾ ਜਾਂਦਾ ਗ਼ਮ, ਗੁਲਾਮਾਂ ਦਾ ਗ਼ਮ ਗਾ ਰਹੇ ਹਾਂ। ਇਹ ਸੀ ਸਾਡਾ, ਪੱਥਰ ਦੀ ਇਕ ਵੱਡੀ ਇਮਾਰਤ ਹੇਠਲੇ ਭੋਰੇ ਵਿਚ ਰਹਿੰਦੇ ਛੱਬੀ ਜਣਿਆਂ ਦਾ ਜੀਵਨ, ਤੇ ਸਾਡਾ ਜੀਵਨ ਏਨਾ ਦੁੱਭਰ ਸੀ, ਮਾਣੋ ਇਸ ਘਰ ਦੀਆਂ ਤਿੰਨੇ ਮੰਜ਼ਲਾਂ ਐਨ ਸਾਡੇ ਮੋਢਿਆਂ ਉਤੇ ਉਸਾਰੀਆਂ ਗਈਆਂ ਹੋਣ...

ਪਰੰਤੂ, ਗੀਤਾਂ ਤੋਂ ਇਲਾਵਾ ਕੁਝ ਹੋਰ ਵੀ ਚੰਗਾ ਚੰਗਾ, ਪਿਆਰਾ ਪਿਆਰਾ ਸਾਡੇ ਕੋਲ ਸੀ, ਤੇ ਸ਼ਾਇਦ, ਸਾਡੇ ਲਈ ਧੁੱਪ ਦੀ ਕਸਰ ਦੂਰ ਕਰ ਦਿੰਦਾ ਸੀ। ਸਾਡੇ ਵਾਲੀ ਇਮਾਰਤ ਦੀ ਦੂਜੀ ਮੰਜ਼ਲ ਉਤੇ ਸੁਨਹਿਰੀ ਤਿੱਲੇ ਨਾਲ ਕਸੀਦਾਕਾਰੀ ਕਰਨ ਦੀ ਦੁਕਾਨ ਸੀ, ਜਿਸ ਵਿਚ ਕਈ ਦਰਜ਼ਨਾਂ ਨਾਲ ਇਕ ਸੋਲ੍ਹਾਂ-ਸਾਲਾ ਕੁੜੀ, ਤਾਨਿਯਾ ਵੀ ਸੀ, ਜੋ ਘਰ ਦੀ ਨੌਕਰਾਣੀ ਸੀ। ਹਰ ਰੋਜ਼ ਸਵੇਰੇ ਸਾਡੀ ਬੇਕਰੀ ਦੇ ਦਰਵਾਜ਼ੇ ਵਿਚ ਬਣਾਈ ਹੋਈ ਇਕ ਛੋਟੀ ਜਿਹੀ ਖਿੜਕੀ ਦੇ ਸ਼ੀਸ਼ੇ ਨਾਲ ਨੀਲੇ ਖੁਸ਼-ਰਹਿਣੇ ਨੈਣਾਂ ਵਾਲਾ ਗੁਲਾਬੀ ਮੁਖੜਾ ਜੁੜ ਜਾਂਦਾ ਤੇ ਮਿੱਠੀ ਟੁਣਕਦੀ ਆਵਾਜ਼ ਨਾਲ ਸਾਨੂੰ ਬੁਲਾਉਂਦਾ:

"ਵੇ ਕੈਦੀਓ! ਲਿਆਓ, ਕਰੇਨਦੇਲੀਆਂ ਫੜਾਓ ਵੇ!"

ਅਸੀਂ ਸਾਰੇ ਆਪਣੇ ਸਿਰ ਉਸ ਪਾਸੇ ਮੋੜ ਲੈਂਦੇ ਜਿਧਰੋਂ ਇਹ ਸਾਫ਼ ਆਵਾਜ਼ ਆਉਂਦੀ ਸੀ ਤੇ ਬਾਲਾਂ ਵਾਲੇ ਇਸ ਨਿਰਮਲ ਚਿਹਰੇ ਵੱਲ ਬੜੇ ਨਿੱਘ ਤੇ ਸਨੇਹ ਨਾਲ ਵੇਖਦੇ ਜਿਹੜਾ ਸਾਡੇ ਵੱਲ ਮਿੱਠੀਆਂ ਮਿੱਠੀਆਂ ਮੁਸਕਾਣਾਂ ਸੁਟਦਾ ਸੀ। ਸਾਨੂੰ ਸ਼ੀਸ਼ੇ ਨਾਲ ਜੁੜ ਕੇ ਚੌੜੇ ਹੋਏ ਉਸ ਦੇ ਨੱਕ ਤੇ ਹੱਸਦੀਆਂ ਗੁਲਾਬੀ ਬੁਲ੍ਹੀਆਂ ਵਿਚੋਂ ਚਮਕਦੇ ਚਿੱਟੇ ਦੰਦਾਂ ਵੱਲ ਵੇਖਣਾ ਸੁਖਾਵਾਂ ਸੁਖਾਵਾਂ ਲਗਦਾ ਸੀ। ਅਸੀਂ ਇਕ ਦੂਜੇ ਨੂੰ ਧੱਕੇ ਦਿੰਦੇ ਹੋਏ ਉਸ ਲਈ ਦਰਵਾਜ਼ਾ ਖੋਲ੍ਹਣ ਦੀ ਕਾਹਲੀ ਕਰਦੇ, ਤੇ ਉਹ ਏਨੀ ਖੁਸ਼, ਏਨੀ ਪਿਆਰੀ ਸਾਡੇ ਕੋਲ ਆਉਂਦੀ, ਆਪਣਾ ਪੇਸ਼ਬੰਦ ਚੁਕੀ ਤੇ ਸਿਰ ਰਤਾ-ਕੁ ਟੇਢਾ ਕਰ ਕੇ ਖਲੋਤੀ ਖਲੋਤੀ ਮੁਸਕ੍ਰਾਉਂਦੀ ਰਹਿੰਦੀ। ਉਸ ਦੇ ਲਾਖੇ ਵਾਲਾਂ ਦੀ ਲੰਮੀ, ਮੋਟੀ ਗੁੱਤ ਮੋਢੇ ਤੋਂ ਦੀ ਹੁੰਦੀ ਹੋਈ ਉਸ ਦੀ ਛਾਤੀ ਉਤੇ ਪਈ ਹੁੰਦੀ। ਅਸੀਂ, ਗੰਦੇ, ਜਾਹਲ, ਬਦਸ਼ਕਲ ਲੋਕ ਉਸ ਨੂੰ, ਕੁਝ ਉੱਚੀ ਥਾਂ 'ਤੇ ਖੜੀ ਨੂੰ ਹੇਠੋਂ ਵੇਖਦੇ ਕਿਉਂਕਿ ਦਹਿਲੀਜ਼ ਫਰਸ਼ ਨਾਲੋਂ

ਚਾਰ ਪੌੜੀਆਂ ਉੱਚੀ ਸੀ—ਅਸੀਂ ਆਪਣੇ ਮੂੰਹ ਚੁਕ ਕੇ ਉਸ ਵੱਲ ਵੇਖਦੇ, ਪ੍ਰਭਾਤ ਹੋਣ ਦੀ ਉਸ ਨੂੰ ਸ਼ੁਭ-ਕਾਮਨਾ ਕਰਦੇ, ਉਸ ਨੂੰ ਕੋਈ ਖਾਸ ਸ਼ਬਦ ਕਹਿੰਦੇ ਜਿਹੜੇ ਸਾਡੇ ਕੋਲ ਸਿਰਫ ਉਸ ਦੇ ਵਾਸਤੇ ਹੀ ਸਨ। ਜਦੋਂ ਅਸੀਂ ਉਸ ਨਾਲ ਗੱਲਾਂ ਕਰਦੇ ਤਾਂ ਸਾਡੀਆਂ ਆਵਾਜ਼ਾਂ ਬੜੀਆਂ ਨਰਮ ਹੋ ਜਾਂਦੀਆਂ, ਤੇ ਸਾਡਾ ਮਜ਼ਾਕ ਹੌਲਾ-ਫੁੱਲ ਹੋ ਜਾਂਦਾ। ਉਸ ਦੇ ਵਾਸਤੇ ਸਾਡੇ ਕੋਲ ਜੋ ਵੀ ਸੀ, ਸਭ ਉਚੇਚਾ ਤੇ ਖ਼ਾਸ ਸੀ। ਨਾਨਬਾਈ ਭੱਠੀ ਵਿਚੋਂ ਸਭ ਤੋਂ ਰੜ੍ਹੀਆਂ ਕਰੇਨਦੇਲੀਆਂ ਵਾਲਾ ਬੇਲਚਾ ਕੱਢਦਾ ਤੇ ਉਨ੍ਹਾਂ ਨੂੰ ਤਾਨਿਯਾ ਦੇ ਪੇਸ਼ਬੰਦ ਵਿਚ ਬੜੀ ਸਫਾਈ ਨਾਲ ਸੁਟ ਦਿੰਦਾ।

"ਵੇਖੀਂ, ਧਿਆਨ ਰੱਖੀਂ, ਮਾਲਕ ਦੀ ਨਜ਼ਰੀਂ ਨਾ ਪਵੀਂ ਕਿਤੇ!" ਅਸੀਂ ਉਸ ਨੂੰ ਚੁਕੰਨੀ ਕਰਦੇ। ਉਹ ਸ਼ਰਾਰਤਣਾਂ ਵਾਂਗ ਹੱਸਦੀ ਤੇ ਮੌਜਣਾਂ ਵਾਂਗ ਉੱਚੀ ਉੱਚੀ ਬੋਲਦੀ:

"ਰੱਬ ਰਾਖਾ! ਵੇ ਕੈਦੀਓ!" ਤੇ ਉਹ ਚੂਹੀ ਵਾਂਗ ਛਿਪਨ ਹੋ ਜਾਂਦੀ।

ਬੱਸ ਏਨਾ ਹੀ... ਪਰ ਉਸ ਦੇ ਜਾਣ ਮਗਰੋਂ ਅਸੀਂ ਦੇਰ ਤਕ ਉਸ ਦੇ ਬਾਰੇ ਸਵਾਦ ਲੈ ਲੈ ਕੇ ਗੱਲਾਂ ਕਰਦੇ—ਓਹੋ ਗੱਲਾਂ ਜਿਹੜੀਆਂ ਕੱਲ੍ਹ ਜਾਂ ਇਸ ਤੋਂ ਵੀ ਪਹਿਲਾਂ ਕਰਦੇ ਸਾਂ ਕਿਉਂਕਿ ਉਹ ਵੀ ਤੇ ਅਸੀਂ ਵੀ, ਤੇ ਸਾਡਾ ਆਲਾ-ਦੁਆਲਾ ਵੀ ਉਹੋ ਜਿਹਾ ਸੀ ਜਿਹੋ ਜਿਹਾ ਕੱਲ੍ਹ ਤੇ ਇਸ ਤੋਂ ਵੀ ਪਹਿਲਾਂ ਹੁੰਦਾ ਸੀ... ਇਹ ਗੱਲ ਬੜੀ ਬੋਝਲ ਤੇ ਕਸ਼ਟਦਾਇਕ ਹੁੰਦੀ ਹੈ ਜਦੋਂ ਬੰਦਾ ਤਾਂ ਜਿਊਂਦਾ ਹੈ ਪਰ ਉਸ ਦੇ ਆਲੇ-ਦੁਆਲੇ ਵਿਚ ਕੋਈ ਤਬਦੀਲੀ ਨਹੀਂ ਹੁੰਦੀ, ਤੇ ਜੇ ਇਸ ਨਾਲ ਉਸ ਦੀ ਆਤਮਾ ਮਰ ਨਹੀਂ ਜਾਂਦੀ ਤਾਂ ਜਿਉਂ ਜਿਉਂ ਉਹ ਹੋਰ ਜਿਊਂਦਾ ਹੈ ਤਿਉਂ ਤਿਉਂ ਆਲੇ-ਦੁਆਲੇ ਦੀ ਸਿਥਲਤਾ ਉਸ ਵਾਸਤੇ ਵਧੇਰੇ ਕਸ਼ਟਦਾਇਕ ਹੁੰਦੀ ਜਾਂਦੀ ਹੈ... ਅਸੀਂ ਔਰਤਾਂ ਬਾਰੇ ਅਕਸਰ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਸਾਂ ਕਿ ਕਦੀ ਕਦੀ ਸਾਨੂੰ ਆਪ ਨੂੰ ਵੀ ਇਨ੍ਹਾਂ ਘਟੀਆ, ਨਿਰਲੱਜ ਗੱਲਾਂ ਸੁਣਦਿਆਂ ਕਰਹਿਤ ਆ ਜਾਂਦੀ। ਤੇ ਇਸ ਵਿਚ ਹੈਰਾਨੀ ਵਾਲੀ ਕੋਈ ਗੱਲ ਨਹੀਂ ਕਿਉਂਕਿ ਸਾਡੀ ਜਾਣ-ਪਛਾਣ ਦੀਆਂ ਜਿਨ੍ਹਾਂ ਔਰਤਾਂ ਦੀਆਂ ਅਸੀਂ ਗੱਲਾਂ ਕਰਦੇ ਸਾਂ ਉਹ ਸ਼ਾਇਦ ਹੋਰ ਤਰ੍ਹਾਂ ਦੀਆਂ ਗੱਲ੍ਹਾਂ ਦੇ ਲਾਇਕ ਨਹੀਂ ਸਨ। ਪਰ ਤਾਨਿਯਾ ਬਾਰੇ ਅਸੀਂ ਕਦੀ ਵੀ ਮੰਦਾ ਬੋਲ ਨਹੀਂ ਬੋਲਿਆ ਸੀ; ਮਜ਼ਾਲ ਸੀ ਕਿ ਸਾਡੇ ਵਿਚੋਂ ਕੋਈ ਉਸ ਨੂੰ ਹੱਥ ਵੀ ਲਾਵੇ, ਜਾਂ ਕਦੀ ਵੀ ਸਾਡੇ ਕੋਲੋਂ ਠੱਠਾ ਮਸ਼ਕਰੀ ਸੁਣਨਾ ਪਵੇ। ਹੋ ਸਕਦਾ ਹੈ, ਅਜਿਹਾ ਇਸ ਲਈ ਸੀ ਕਿ ਉਹ ਸਾਡੇ ਕੋਲ ਬਹੁਤਾ ਚਿਰ ਨਹੀਂ ਠਹਿਰਦੀ ਸੀ: ਅਸਮਾਨੋਂ ਟੁੱਟੇ ਤਾਰੇ ਵਾਂਗ ਇਕ ਝਲਕ ਵਿਖਾ ਕੇ ਅਲੋਪ ਹੋ ਜਾਂਦੀ, ਤੇ ਇਹ ਵੀ ਹੋ ਸਕਦਾ ਹੈ ਕਿ ਉਹ ਛੋਟੀ ਜਿਹੀ ਤੇ ਬੜੀ ਸੁਹਣੀ ਸੀ, ਤੇ ਹਰ ਸੁਹਣੀ ਸ਼ੈ ਆਪਣੇ ਪ੍ਰਤੀ ਲੋਕਾਂ ਵਿਚ, ਇਥੋਂ ਤਕ ਕਿ ਗੁਸਤਾਖ਼ ਲੋਕਾਂ ਵਿਚ ਵੀ ਆਦਰ



12 1391

ਦੀ ਭਾਵਨਾ ਪੈਦਾ ਕਰ ਲੈਂਦੀ ਹੈ। ਗ਼ੁਲਾਮਾਂ ਵਾਂਗ ਮੁਸ਼ੱਕਤ ਕਰਦਿਆਂ ਅਸੀਂ ਬੇਜ਼ਬਾਨ ਬੌਲਦ ਜ਼ਰੂਰ ਬਣ ਗਏ ਸਾਂ ਪਰ ਤਾਂ ਵੀ ਅਸੀਂ ਇਨਸਾਨ ਸਾਂ ਤੇ ਸਾਰੇ ਇਨਸਾਨਾਂ ਵਾਂਗ ਅਸੀਂ ਵੀ ਉਸ ਚੀਜ਼ ਬਗ਼ੈਰ ਨਹੀਂ ਰਹਿ ਸਕਦੇ ਸਾਂ ਜਿਸ ਦੀ ਉਪਾਸ਼ਨਾ ਕੀਤੀ ਜਾ ਸਕੇ। ਸਾਡੇ ਲਾਗੇ ਉਸ ਕੁੜੀ ਨਾਲੋਂ ਚੰਗਾ ਹੋਰ ਕੋਈ ਨਹੀਂ ਸੀ ਅਤੇ ਉਸ ਤੋਂ ਬਿਨਾਂ ਹੋਰ ਕੋਈ ਵੀ ਸਾਡੀ, ਭੋਰੇ ਵਿਚ ਰਹਿਣ ਵਾਲਿਆਂ ਦੀ, ਪਰਵਾਹ ਨਾ ਕਰਦਾ—ਕੋਈ ਵੀ, ਹਾਲਾਂਕਿ ਘਰ ਵਿਚ ਦਰਜਨਾਂ ਲੋਕ ਰਹਿੰਦੇ ਸਨ। ਤੇ ਅੰਤ ਵਿਚ ਇਹ ਗੱਲ—ਤੇ ਇਹ ਸ਼ਾਇਦ ਸਭ ਤੋਂ ਮਹਤਵਪੂਰਨ ਹੈ—ਕਿ ਅਸੀਂ ਸਾਰੇ ਹੀ ਉਸ ਨੂੰ ਕੁਝ ਕੁਝ ਆਪਣੀ ਹੀ ਤੇ ਕੁਝ ਕੁਝ ਅਜਿਹੀ ਸਮਝਦੇ ਸਾਂ ਜਿਸ ਦੀ ਹੋਂਦ, ਸਮਝੋ ਕਿ, ਸਾਡੀਆਂ ਕਰੇਨਦੇਲੀਆਂ ਸਦਕਾ ਹੀ ਸੀ: ਉਸ ਨੂੰ ਗਰਮ ਗਰਮ ਕਰੇਨਦੇਲੀਆਂ ਦੇਣਾ ਅਸੀਂ ਆਪਣਾ ਫਰਜ਼ ਸਮਝਦੇ ਸਾਂ, ਤੇ ਇਹ ਸਾਡੇ ਵਲੋਂ ਇਸ਼ਟ ਅੱਗੇ ਰੋਜ਼ ਦਾ ਚੜ੍ਹਾਵਾ ਬਣ ਗਿਆ ਸੀ, ਇਹ ਲਗਭਗ ਇਕ ਪਵਿਤਰ ਰੀਤ ਬਣ ਗਈ ਸੀ ਜਿਸ ਦੀ ਬਦੌਲਤ ਉਸ ਨਾਲ ਸਾਡਾ ਨੇਹ ਵਧਦਾ ਹੀ ਜਾ ਰਿਹਾ ਸੀ। ਅਸੀਂ ਤਾਨਿਯਾ ਨੂੰ ਕਰੇਨਦੇਲੀਆਂ ਤੋਂ ਇਲਾਵਾ ਕਈ ਸਲਾਹਾਂ ਵੀ ਦਿਆ ਕਰਦੇ ਸਾਂ—ਗਰਮ ਕਪੜੇ ਪਾਉਣ ਦੀ ਸਲਾਹ, ਪੌੜੀਆਂ ਹੌਲੀ ਹੌਲੀ ਚੜ੍ਹਨ ਉਤਰਨ ਦੀ ਸਲਾਹ, ਤੇ ਬਾਲਣ ਦੀਆਂ ਭਾਰੀਆਂ ਗੱਠਾਂ ਨਾ ਚੁਕਣ ਦੀ ਸਲਾਹ। ਉਹ ਮੁਸਕ੍ਰਾਉਂਦੀ ਹੋਈ ਸਾਡੀਆਂ ਸਲਾਹਾਂ ਸੁਣਦੀ, ਹੱਸਦੀ ਹੋਈ ਉਨ੍ਹਾਂ ਦਾ ਜਵਾਬ ਦਿੰਦੀ, ਸਾਡੀ ਗੱਲ 'ਤੇ ਕੰਨ ਕਦੀ ਨਾ ਧਰਦੀ, ਪਰ ਅਸੀਂ ਵੀ ਇਸ ਗੱਲੋਂ ਨਾਰਾਜ਼ ਨਾ ਹੁੰਦੇ: ਅਸੀਂ ਤਾਂ ਏਨਾ ਹੀ ਵਿਖਾਉਣਾ ਹੁੰਦਾ ਸੀ ਕਿ ਅਸੀਂ ਉਸ ਦੀ ਫਿਕਰ ਚਿੰਤਾ ਕਰਦੇ ਸਾਂ।

ਉਹ ਸਾਨੂੰ ਉਹਦੇ ਵਾਸਤੇ ਕੋਈ ਨਾ ਕੋਈ ਕੰਮ ਕਰਨ ਲਈ ਆਖਦੀ ਰਹਿੰਦੀ, ਮਿਸਾਲ ਵਜੋਂ, ਭਾਰੀ ਦਰਵਾਜ਼ੇ ਨੂੰ ਟੋਏ ਵੱਲ ਖੋਲ੍ਹਣ, ਬਾਲਣ ਪਾੜਨ ਲਈ ਆਖਦੀ,—ਅਸੀਂ ਬੜੀ ਖੁਸ਼ੀ ਨਾਲ, ਇਥੋਂ ਤਕ ਕਿ ਕਿਸੇ ਮਾਣ ਦੀ ਭਾਵਨਾ ਨਾਲ, ਉਸ ਦੇ ਵਾਸਤੇ ਇਹ ਅਤੇ ਹਰ ਉਹ ਕੰਮ ਕਰਦੇ ਜਿਹੜਾ ਵੀ ਉਹ ਕਰਾਉਣਾ ਚਾਹੁੰਦੀ ਸੀ।

ਪਰ ਇਕ ਵਾਰੀ ਸਾਡੇ ਵਿਚੋਂ ਇਕ ਜਣੇ ਨੇ ਆਪਣਾ ਇਕੋ ਇਕ ਕੁੜਤਾ ਰਫੂ ਕਰਨ ਲਈ ਉਸ ਨੂੰ ਆਖਿਆ ਪਰ ਉਸ ਨੇ ਹਕਾਰਤ ਨਾਲ ਨੱਕ ਚੜ੍ਹਾਉਂਦਿਆਂ ਕਿਹਾ:

"ਬੱਲੇ ਵੇ ਤੇਰੇ, ਹੁਣੇ ਕਰਦੀ ਆਂ ਰਫੂ!..."

ਅਸੀਂ ਉਸ ਕਮਲੇ ਦੀ ਬੜੀ ਖਿੱਲੀ ਉਡਾਈ ਅਤੇ ਅਸੀਂ ਫਿਰ ਕਦੀ ਵੀ ਉਸ ਕੁੜੀ ਨੂੰ ਕੁਝ ਕਰਨ ਲਈ ਨਾ ਆਖਿਆ। ਪਰ ਅਸੀਂ ਤਾਂ ਉਸ ਨੂੰ ਪਿਆਰ ਕਰਦੇ ਸਾਂ—ਸਾਡਾ ਹੋਰ ਕੋਈ ਦਾਈਆ ਨਹੀਂ ਸੀ। ਇਨਸਾਨ ਸਦਾ ਹੀ ਕਿਸੇ

ਨਾ ਕਿਸੇ ਨੂੰ ਆਪਣਾ ਪਿਆਰ ਦੇਣਾ ਚਾਹੁੰਦਾ ਹੈ, ਹਾਲਾਂਕਿ ਇਸ ਨਾਲ ਉਹ ਕਿਸੇ ਨੂੰ ਕਦੀ ਕਸ਼ਟ ਦਿੰਦਾ ਹੈ, ਕਦੀ ਬਦਨਾਮ ਕਰਦਾ ਹੈ, ਉਹ ਆਪਣੇ ਪਿਆਰ ਨਾਲ ਕਿਸੇ ਨਜ਼ਦੀਕੀ ਦੇ ਜੀਵਨ ਵਿਚ ਜ਼ਹਿਰ ਘੋਲ ਸਕਦਾ ਹੈ ਕਿਉਂਕਿ ਉਹ ਪਿਆਰ ਕਰਦਿਆਂ ਆਪਣੇ ਨਜ਼ਦੀਕੀ ਦਾ ਸਤਿਕਾਰ ਨਹੀਂ ਕਰਦਾ। ਅਸੀਂ ਤਾਨਿਯਾ ਨੂੰ ਪਿਆਰ ਕਰਨਾ ਹੀ ਸੀ ਕਿਉਂਕਿ ਹੋਰ ਕੋਈ ਵੀ ਨਹੀਂ ਸੀ ਜਿਸ ਨੂੰ ਅਸੀਂ ਪਿਆਰ ਕਰ ਸਕਦੇ।

ਕਦੀ ਕਦੀ, ਨਾ ਜਾਣੇ ਕਿਉਂ, ਸਾਡੇ ਵਿਚੋਂ ਕੋਈ ਜਣਾ ਅਚਾਨਕ ਹੀ ਉਸ ਬਾਰੇ ਕਹਿਣ ਲੱਗ ਪੈਂਦਾ:

"ਅਸੀਂ ਇਸ ਛੋਕਰੀ ਨੂੰ ਏਨਾ ਭੂਏ ਕਿਉਂ ਚੜ੍ਹਾਈ ਜਾਂਦੇ ਹਾਂ? ਉਸ ਵਿਚ ਖ਼ਾਸ ਗੱਲ ਕਿਹੜੀ ਆ? ਹੈਂ? ਅਸੀਂ ਉਹਦਾ ਕੁਝ ਬਾਹਲਾ ਹੀ ਹੇਜ ਪਾਲਦੇ ਆਂ!"

ਜਿਹੜਾ ਵੀ ਇਹੋ ਜਿਹੀ ਗੱਲ ਕਰਦਾ ਅਸੀਂ ਉਸੇ ਵੇਲੇ ਉਸ ਦੀ ਖੁੰਬ ਠੱਪ ਦਿੰਦੇ—ਸਾਨੂੰ ਕਿਸੇ ਚੀਜ਼ ਦੀ ਜ਼ਰੂਰਤ ਸੀ ਜਿਸ ਨੂੰ ਅਸੀਂ ਪਿਆਰ ਕਰ ਸਕਦੇ; ਅਸੀਂ ਉਸ ਨੂੰ ਲੱਭ ਲਿਆ ਸੀ ਤੇ ਉਸ ਨੂੰ ਪਿਆਰ ਕਰਦੇ ਸਾਂ ਤੇ ਜਿਸ ਨੂੰ ਅਸੀਂ, ਛੱਬੀ ਦੇ ਛੱਬੀ ਜਣੇ ਪਿਆਰ ਕਰਦੇ ਸਾਂ, ਉਹ ਸਾਡੇ ਸਾਰਿਆਂ ਵਾਸਤੇ ਲਾਜ਼ਮੀ ਤੌਰ ਤੇ ਪੂਜਨੀਕ ਸੀ ਤੇ ਜਿਹੜਾ ਕੋਈ ਵੀ ਇਸ ਗੱਲ ਉਤੇ ਸਾਡਾ ਵਿਰੋਧ ਕਰਦਾ, ਉਸ ਨੂੰ ਦੁਸ਼ਮਣ ਸਮਝਿਆ ਜਾਂਦਾ। ਹੋ ਸਕਦਾ ਹੈ ਕਿ ਜਿਸ ਸੈ ਨੂੰ ਅਸੀਂ ਪਿਆਰਦੇ ਸਾਂ ਸਚਮੁਚ ਹੀ ਚੰਗੀ ਨਹੀਂ ਸੀ ਪਰ ਵੇਖੋ ਨਾ, ਅਸੀਂ ਛੱਬੀ ਜਣੇ ਸਾਂ ਅਤੇ ਇਸੇ ਲਈ ਸਦਾ ਹੀ ਇਹ ਵੇਖਣਾ ਚਾਹੁੰਦੇ ਸਾਂ ਕਿ ਜੋ ਕੁਝ ਸਾਨੂੰ ਪਿਆਰਾ ਸੀ ਉਹ ਦੂਸਰਿਆਂ ਲਈ ਵੀ ਪਵਿਤਰ ਹੋਵੇ।

ਸਾਡਾ ਪ੍ਰੇਮ ਘਿਰਨਾ ਨਾਲੋਂ ਘਟ ਵਿਖਮ ਨਹੀਂ ਸੀ... ਤੇ ਹੋ ਸਕਦਾ ਹੈ ਕਿ ਇਸੇ ਕਰਕੇ ਕੁਝ ਅਭਿਮਾਨੀ ਇਹ ਦਾਅਵਾ ਕਰਦੇ ਹਨ ਕਿ ਸਾਡੀ ਘਿਰਨਾ ਪ੍ਰੇਮ ਨਾਲੋਂ ਵਧ ਵਡਿਆਵੀਂ ਹੈ...। ਪਰ, ਜੇ ਗੱਲ ਇੰਜ਼ ਹੈ ਤਾਂ ਉਹ ਸਾਨੂੰ ਛੱਡ ਕੇ ਚਲੇ ਕਿਉਂ ਨਹੀਂ ਜਾਂਦੇ?

ਸਾਡੇ ਮਾਲਕ ਦੀ ਕਰੇਨਦੇਲੀਆਂ ਦੀ ਬੇਕਰੀ ਤੋਂ ਇਲਾਵਾ ਬੰਦ ਪਕਾਉਣ ਵਾਲੀ ਬੇਕਰੀ ਵੀ ਸੀ; ਉਹ ਵੀ ਉਸੇ ਇਮਾਰਤ ਵਿਚ ਸੀ, ਜਿਸ ਨੂੰ ਇਕ ਕੰਧ ਨੇ ਸਾਡੇ ਭੋਰੇ ਨਾਲੋਂ ਨਿਖੇੜਿਆ ਹੋਇਆ ਸੀ; ਪਰ ਬੰਦਾਂ ਵਾਲੀ ਬੇਕਰੀ ਵਿਚ ਚਾਰ ਜਣੇ ਕੰਮ ਕਰਦੇ ਸਨ। ਉਹ ਸਾਡੇ ਕੋਲੋਂ ਦੂਰ ਹੀ ਰਹਿੰਦੇ ਸਨ, ਉਹ ਆਪਣੇ ਕੰਮ ਨੂੰ ਸਾਡੇ ਨਾਲੋਂ ਸੁਥਰਾ ਸਮਝਦੇ ਸਨ ਤੇ ਇਸੇ ਵਾਸਤੇ, ਆਪਣੇ ਆਪ ਨੂੰ ਸਾਡੇ ਨਾਲੋਂ ਚੰਗੇਰੇ ਸਮਝਦਿਆਂ ਉਹ ਸਾਡੀ ਬੇਕਰੀ ਵਿਚ ਨਹੀਂ

ਆਉਂਦੇ ਸਨ ਤੇ ਜਦੋਂ ਕਦੀ ਸਾਨੂੰ ਵਿਹੜੇ ਵਿਚ ਟੱਕਰ ਪੈਂਦੇ ਤਾਂ ਬੜੇ ਗ਼ਰੂਰੇ ਹੋਏ ਸਾਡੇ ਵੱਲ ਵੇਖਦੇ। ਅਸੀਂ ਵੀ ਉਨ੍ਹਾਂ ਵੱਲ ਨਹੀਂ ਜਾਂਦੇ ਸਾਂ: ਮਾਲਕ ਨੇ ਸਾਨੂੰ ਇਸ ਡਰ ਕਰਕੇ ਅਜਿਹਾ ਕਰਨੋਂ ਮਨ੍ਹਾ ਕੀਤਾ ਹੋਇਆ ਸੀ ਮਤਾਂ ਅਸੀਂ ਬੰਦ ਚੁਰਾ ਲਈਏ। ਅਸੀਂ ਬੰਦ ਪਕਾਉਣ ਦੀ ਬੇਕਰੀ ਦੇ ਕਾਮਿਆਂ ਨੂੰ ਪਸੰਦ ਨਹੀਂ ਕਰਦੇ ਸਾਂ ਕਿਉਂਕਿ ਸਾਨੂੰ ਉਨ੍ਹਾਂ ਨਾਲ ਰਸ਼ਕ ਹੁੰਦਾ ਸੀ: ਉਨ੍ਹਾਂ ਦਾ ਕੰਮ ਸਾਡੇ ਨਾਲੋਂ ਸੌਖਾ ਸੀ, ਉਨ੍ਹਾਂ ਨੂੰ ਸਾਡੇ ਨਾਲੋਂ ਵਧ ਮਜ਼ੂਰੀ ਮਿਲਦੀ ਸੀ, ਉਨ੍ਹਾਂ ਨੂੰ ਸਾਡੇ ਨਾਲੋਂ ਚੰਗਾ ਖਾਣਾ ਦਿੱਤਾ ਜਾਂਦਾ ਸੀ, ਉਨ੍ਹਾਂ ਦੀ ਬੇਕਰੀ ਮੋਕ੍ਹਲੀ ਤੇ ਰੌਸ਼ਨਦਾਰ ਸੀ, ਤੇ ਉਹ ਆਪ ਵੀ ਸਾਰੇ ਹੀ ਸਾਫ-ਸੁਥਰੇ, ਤਗੜੇ ਸਨ—ਤੇ ਉਨ੍ਹਾਂ ਨਾਲ ਸਾਨੂੰ ਨਫ਼ਰਤ ਸੀ। ਪਰ ਅਸੀਂ ਸਾਰੇ ਪੀਲੇ, ਭੂਰੇ ਸਾਂ; ਸਾਡੇ ਵਿਚੋਂ ਤਿੰਨ ਜਣਿਆਂ ਨੂੰ ਬਾਦਫ਼ਰੰਗ ਦੀ ਬੀਮਾਰੀ ਸੀ, ਕੁਝ ਨੂੰ ਖੁਰਕ ਪਈ ਹੋਈ ਸੀ, ਤੇ ਇਕ ਜਣਾ ਗੰਠੀਏ ਦਾ ਮਰੀਜ਼ ਸੀ। ਉਹ ਹਰ ਦਿਨ-ਦਿਹਾਰ ਤੇ ਛੁੱਟੀ ਵਾਲੇ ਦਿਨ ਕੋਟ ਤੇ ਚੀਕਵੇਂ ਉੱਚੇ ਬੂਟ ਪਹਿਨਦੇ, ਉਨ੍ਹਾਂ ਵਿਚੋਂ ਦੋ ਜਣਿਆਂ ਕੋਲ ਅਕਾਰਡੀਅਨ ਸਨ, ਤੇ ਉਹ ਸਾਰੇ ਜਣੇ ਸ਼ਹਿਰ ਦੇ ਪਾਰਕ ਵਿਚ ਘੁੰਮਣ-ਫਿਰਨ ਜਾਂਦੇ, ਜਦਕਿ ਅਸੀਂ ਗੰਦੇ ਚੀਥੜੇ ਪਾਈ ਰਖਦੇ ਸਾਂ, ਸਾਡੇ ਪੈਰੀਂ ਲੀਰਾਂ ਜਾ ਲਾਪਤੀਆਂ* ਸਨ, ਪੁਲਸ ਸਾਨੂੰ ਸ਼ਹਿਰ ਦੇ ਪਾਰਕ ਵਿਚ ਵੜਨ ਨਹੀਂ ਦਿੰਦੀ ਸੀ—ਹੁਣ ਸੋਚੋ, ਕੀ ਅਸੀਂ ਬੰਦ ਪਕਾਉਣ ਵਾਲਿਆਂ ਨੂੰ ਪਸੰਦ ਕਰ ਸਕਦੇ ਸਾਂ ਭਲਾ?

ਇਕ ਦਿਨ ਅਸੀਂ ਸੁਣਿਆ ਕਿ ਉਨ੍ਹਾਂ ਦੇ ਵੱਡੇ ਨਾਨਬਾਈ ਨੇ ਸ਼ਰਾਬ ਪੀ ਲਈ ਸੀ, ਮਾਲਕ ਨੇ ਉਸ ਦਾ ਹਿਸਾਬ ਚੁਕਤਾ ਕੀਤਾ ਤੇ ਉਸ ਦੀ ਥਾਂ ਕਿਸੇ ਹੋਰ ਬੰਦੇ ਨੂੰ ਰਖ ਲਿਆ ਸੀ ਤੇ ਇਹ ਹੋਰ ਬੰਦਾ ਇਕ ਫੌਜੀ ਸੀ, ਜਿਹੜਾ ਸਾਟਿਨ ਦੀ ਵਾਸਕਟ ਤੇ ਸੋਨੇ ਦੀ ਜ਼ੰਜੀਰੀ ਵਾਲੀ ਘੜੀ ਪਾਈ ਰਖਦਾ ਸੀ। ਅਸੀਂ ਇਸ ਸ਼ੁਕੀਨ ਨੂੰ ਵੇਖਣ ਲਈ ਬੜੇ ਉਤਾਵਲੇ ਸਾਂ, ਤੇ ਉਸ ਨੂੰ ਤੱਕਣ ਦੀ ਆਸ ਨਾਲ ਅਸੀਂ ਵਾਰੀ ਵਾਰੀ ਬਾਹਰ, ਵਿਹੜੇ 'ਚ ਜਾਂਦੇ ਹੀ ਰਹਿੰਦੇ।

ਪਰ ਇਕ ਦਿਨ ਉਹ ਆਪ ਹੀ ਸਾਡੀ ਬੇਕਰੀ 'ਚ ਆ ਗਿਆ। ਉਸ ਨੇ ਆਪਣੀ ਲੱਤ ਮਾਰ ਕੇ ਦਰਵਾਜ਼ਾ ਖੋਲ੍ਹ ਲਿਆ ਅਤੇ ਮੁਸਕ੍ਰਾਂਦਿਆਂ ਆਖਿਆ:

"ਰੱਬ ਭਲਾ ਕਰੇ, ਮੁੰਡਿਓ, ਕਿੱਦਾਂ ਜੇ?"

ਬਰਫ਼ਾਨੀ ਹਵਾ ਧੁੰਦ ਦਾ ਬੱਦਲ ਬਣ ਕੇ ਅੰਦਰ ਧਸ ਆਈ, ਜਿਹੜੀ ਉਸ ਦੇ ਪੈਰਾਂ ਦੁਆਲੇ ਘੁੰਮੀ ਜਾ ਰਹੀ ਸੀ, ਤੇ ਆਪ ਉਹ ਬਰੂਹਾਂ 'ਚ ਖੜਾ ਹੋਠਾਂ, ਸਾਡੇ ਵੱਲ ਵੇਖੀ ਜਾ ਰਿਹਾ ਸੀ ਤੇ ਉਸ ਦੀਆਂ ਸਵਾਰ-ਬਣਾ ਕੇ ਮਰੋੜੀਆਂ, ਕੱਕੀਆਂ ਮੁੱਛਾਂ ਹੇਠੋਂ ਉਸ ਦੇ ਵੱਡੇ ਵੱਡੇ, ਪੀਲੇ ਦੰਦ ਵਿਖਾਈ

---

* ਕੱਖ-ਪਰਾਲੀ ਦੀ ਬਣਾਈ ਹੋਈ ਜੁੱਤੀ।—ਸੰਪਾ:

ਦੇ ਰਹੇ ਸਨ। ਤੇ ਉਸ ਦੀ ਵਾਸਕਟ, ਸਚਮੁਚ ਹੀ ਖਾਸ ਲੱਗਦੀ ਸੀ—ਨੀਲੀ, ਫੁਲਾਂ ਦੀ ਕਢਾਈ ਵਾਲੀ, ਲਿਸ਼ਕਾਂ ਮਾਰਦੀ, ਜਿਸ ਦੇ ਬਟਨ ਕਿਸੇ ਕੀਮਤੀ ਪੱਥਰ ਦੇ ਬਣੇ ਹੋਏ ਸਨ। ਤੇ ਜ਼ੰਜੀਰੀ ਵੀ ਲੱਗੀ ਹੋਈ ਸੀ।

ਸੁਹਣਾ ਸੀ ਉਹ ਫੌਜੀ, ਲੰਮ-ਸਲੰਮਾ, ਤਗੜਾ ਸਰੀਰ, ਗੱਲ੍ਹਾਂ ਲਾਲ, ਤੇ ਮੋਟੀਆਂ, ਉਜਲੀਆਂ ਅੱਖਾਂ ਦੀ ਸੁਹਣੀ ਤੱਕਣੀ—ਨਿੱਘ-ਭਰੀ, ਨਿਰਮਲ ਤੱਕਣੀ। ਉਸ ਦੇ ਸਿਰ ਉਤੇ ਘੋਟ ਕੇ ਮਾਇਆ ਲੱਗੀ ਟੋਪੀ ਸੀ, ਉਸ ਦੇ ਸਾਫ ਪੇਸ਼ਬੰਦ ਹੇਠੋਂ, ਜਿਸ ਉਤੇ ਇਕ ਵੀ ਦਾਗ ਨਹੀਂ ਸੀ, ਫੈਸ਼ਨਦਾਰ, ਲਿਸ਼ਕਦੇ ਵੱਡੇ ਬੂਟਾਂ ਦੇ ਤਿੱਖੇ ਟੋਅ ਵਿਖਾਈ ਦੇ ਰਹੇ ਸਨ।

ਸਾਡੇ ਨਾਨਬਾਈ ਨੇ ਉਸ ਨੂੰ ਦਰਵਾਜ਼ਾ ਬੰਦ ਕਰਨ ਲਈ ਬੜੀ ਨਿਮਰਤਾ ਨਾਲ ਆਖਿਆ; ਉਸ ਨੇ ਕਾਹਲੀ ਕੀਤੇ ਬਿਨਾਂ ਦਰਵਾਜ਼ਾ ਬੰਦ ਕੀਤਾ ਤੇ ਸਾਡੇ ਕੋਲੋਂ ਮਾਲਕ ਬਾਰੇ ਪੁੱਛਣ ਲੱਗ ਪਿਆ। ਅਸੀਂ ਇਕ ਦੂਜੇ ਦੀ ਗੱਲ ਟੁਕ ਕੇ ਉਸ ਨੂੰ ਦੱਸਣ ਲੱਗੇ ਕਿ ਸਾਡਾ ਮਾਲਕ ਬੜਾ ਮੱਖੀਚੂਸ, ਧੋਖੇਬਾਜ਼, ਦੁਸ਼ਟ ਤੇ ਜ਼ਾਲਮ ਸੀ—ਅਸੀਂ ਮਾਲਕ ਬਾਰੇ ਉਹ ਸਾਰੀਆਂ ਗੱਲਾਂ ਦੱਸੀਆਂ ਜਿਹੜੀਆਂ ਦੱਸੀਆਂ ਜਾ ਸਕਦੀਆਂ ਸਨ ਤੇ ਦੱਸੀਆਂ ਜਾਣੀਆਂ ਚਾਹੀਦੀਆਂ ਸਨ, ਪਰ ਇਥੇ ਲਿਖੀਆਂ ਨਹੀਂ ਜਾ ਸਕਦੀਆਂ। ਫੌਜੀ ਸੁਣਦਾ ਰਿਹਾ, ਮੁੱਛਾਂ ਹਿਲਾਉਂਦਾ ਰਿਹਾ ਤੇ ਸਾਡੇ ਵੱਲ ਬੜੀ ਮਿਹਰ-ਭਰੀ ਤੇ ਨਿਰਮਲ ਨਜ਼ਰ ਨਾਲ ਵੇਖਦਾ ਰਿਹਾ।

"ਤੇ ਤੁਹਾਡੇ ਇਥੇ ਛੋਕਰੀਆਂ ਬੜੀਆਂ ਨੇ..." ਉਸ ਨੇ ਅਚਾਨਕ ਆਖਿਆ।

ਸਾਡੇ ਵਿਚੋਂ ਕੁਝ ਜਣੇ ਭਲੇਮਾਣਸਾਂ ਵਾਂਗ ਹੱਸੇ, ਕੁਝ ਜਣਿਆਂ ਨੇ ਮਿੱਠੇ ਨਾਲ ਲਿਬੜੇ ਆਪਣੇ ਬੂਥੇ ਵੱਟੇ, ਕਿਸੇ ਨੇ ਫੌਜੀ ਨੂੰ ਦੱਸਿਆ ਕਿ ਉਥੇ ਕੁੱਲ ਨੌਂ ਛੋਕਰੀਆਂ ਸਨ।

"ਉਨ੍ਹਾਂ ਨੂੰ ਵਤਰਦੇ ਜੇ?" ਫੌਜੀ ਨੇ ਅੱਖ ਮਾਰਦਿਆਂ ਪੁੱਛਿਆ।

ਅਸੀਂ ਫਿਰ ਹੱਸੇ, ਪਰ ਉੱਚੀ ਨਹੀਂ, ਸਗੋਂ ਸ਼ਰਮਿੰਦਿਆਂ ਵਾਂਗ ਹੱਸੇ... ਸਾਡੇ ਵਿਚੋਂ ਕਈ ਜਣੇ ਫੌਜੀ ਨੂੰ ਇਹ ਦੱਸਣ ਲਈ ਤਿਆਰ ਹੋ ਸਕਦੇ ਸਨ ਕਿ ਅਸੀਂ ਵੀ ਉਸ ਵਾਂਗ ਹੀ ਬਾਂਕੇ ਸਾਂ, ਪਰ ਉਹ ਅਜਿਹਾ ਨਹੀਂ ਕਰ ਸਕੇ, ਕਿਸੇ ਨੂੰ ਵੀ ਏਨੀ ਗੱਲ ਆਖਣ ਦਾ ਵੱਲ ਨਹੀਂ ਆਉਂਦਾ ਸੀ। ਪਰ ਇਕ ਜਣੇ ਨੇ ਹੌਲੀ ਜਿਹੀ ਕਹਿੰਦਿਆਂ ਅਸਲੀ ਗੱਲ ਸੁਣਾ ਦਿੱਤੀ:

"ਸਾਡੇ ਕਰਮਾਂ 'ਚ ਕਿੱਥੇ..."

"ਹਾਂ ਆਂ, ਤੁਹਾਡੇ ਹੱਥ ਨਹੀਂ ਆਉਂਦੀਆਂ!" ਫੌਜੀ ਨੇ ਘੋਖਵੀਂ ਨਜ਼ਰ ਨਾਲ ਸਾਡੇ ਵੱਲ ਵੇਖਦਿਆਂ ਬੜੇ ਸਵੈ-ਵਿਸ਼ਵਾਸ ਨਾਲ ਕਿਹਾ। "ਤੁਸੀਂ ਬਹੁਤੇ ਈ... ਗਏ ਗੁਜਰੇ ਓ...। ਤੁਹਾਡੇ 'ਚ ਏਨਾ ਦਮ ਹੀ ਨਹੀਂ... ਕੋਈ ਟੌਅਰ ਨਹੀਂ... ਕੋਈ ਸ਼ਕਲ ਨਹੀਂ, ਮੇਰਾ ਮਤਲਬ! ਜ਼ਨਾਨੀ ਚੱਜ ਦੇ ਮੂੰਹ ਮੱਥੇ ਵਾਲੇ

ਮਰਦ ਨੂੰ ਪਸੰਦ ਕਰਦੀ ਆ! ਉਹਨੂੰ ਤਗੜੇ, ਸੁਣੱਖੇ ਸਰੀਰ ਵਾਲਾ ਮਰਦ ਪਸੰਦ ਆਉਂਦੈ! ਦਮ ਵਾਲਾ ਮਰਦ ਚਾਹੀਦੈ ਉਹਨੂੰ...। ਤਗੜਾ ਹੱਥ—ਆਹ ਵੇਖੋ!''

ਫ਼ੌਜੀ ਨੇ ਖੀਸੇ ਵਿਚੋਂ ਸੱਜਾ ਹੱਥ ਕੱਢਿਆ, ਉਸ ਦੇ ਕੁੜਤੇ ਦੀ ਬਾਂਹ ਅਰਕ ਤਕ ਚੜ੍ਹੀ ਹੋਈ ਸੀ, ਤੇ ਨੰਗੀ ਅਰਕ ਵਾਲਾ ਹੱਥ ਸਾਨੂੰ ਵਿਖਾਇਆ ... ਉਸ ਦੀ ਬਾਂਹ ਗੋਰੀ ਤੇ ਮਜ਼ਬੂਤ ਸੀ, ਜਿਸ ਉਤੇ ਚਮਕਦੀ ਸੁਨਹਿਰੀ ਲੂਈਂ ਉੱਗੀ ਹੋਈ ਸੀ।

''ਲੱਤ ਤੇ ਹਿੱਕ—ਹਰ ਸ਼ੈ ਵਿਚ ਜਾਨ ਹੋਣੀ ਚਾਹੀਦੀ ਆ... ਬੰਦੇ ਨੂੰ ਲੀੜਾ ਲੱਤਾ ਵੀ ਚੱਜ ਨਾਲ ਪਾਉਣਾ ਚਾਹੀਦੈ... ਸੁਹਣੀਆਂ ਸ਼ੈਆਂ ਦੇ ਐਨ ਹਿਸਾਬ ਨਾਲ... ਵੇਖੋ, ਮੈਨੂੰ ਤੀਵੀਆਂ ਪਸੰਦ ਕਰਦੀਆਂ ਨੇ। ਮੈਂ ਉਨ੍ਹਾਂ ਨੂੰ ਸੱਦਦਾ ਨਹੀਂ, ਫਸਾਉਂਦਾ ਨਹੀਂ... ਆਪੇ ਹੀ 'ਕੱਠੀਆਂ ਪੰਜ ਪੰਜ ਮੇਰੀ ਧੌਣ ਨਾਲ ਚੰਬੜ ਜਾਂਦੀਆਂ ਨੇ...''

ਉਹ ਆਟੇ ਦੀ ਭਰੀ ਬੋਰੀ ਉਤੇ ਬੈਠ ਗਿਆ ਤੇ ਢੇਰ ਚਿਰ ਇਹੋ ਗੱਲਾਂ ਸੁਣਾਉਂਦਾ ਰਿਹਾ ਕਿ ਜ਼ਨਾਨੀਆਂ ਉਸ ਨੂੰ ਕਿਵੇਂ ਚਾਹੁੰਦੀਆਂ ਸਨ ਤੇ ਉਹ ਉਨ੍ਹਾਂ ਨਾਲ ਕਿਵੇਂ ਨਿੱਝਕ ਹੋ ਕੇ ਪੇਸ਼ ਆਉਂਦਾ ਸੀ। ਫਿਰ ਉਹ ਚਲਾ ਗਿਆ, ਤੇ ਜਦੋਂ ਉਸ ਦੇ ਜਾਣ ਮਗਰੋਂ ਦਰਵਾਜ਼ਾ ਚੀਂ-ਚੀਂ ਕਰਦਾ ਬੰਦ ਹੋ ਗਿਆ ਤਾਂ ਅਸੀਂ ਬੜਾ ਚਿਰ ਚੁੱਪ ਰਹੇ, ਉਸ ਅਤੇ ਉਸ ਦੀਆਂ ਕਹੀਆਂ ਗੱਲਾਂ ਬਾਰੇ ਸੋਚਦੇ ਰਹੇ। ਤੇ ਫਿਰ ਅਚਾਨਕ ਸਾਰੇ ਹੀ ਬੋਲਣ ਲੱਗ ਪਏ ਤੇ ਗੱਲ ਇਕਦਮ ਸਪਸ਼ਟ ਹੋ ਗਈ ਕਿ ਉਹ ਸਾਨੂੰ ਸਾਰਿਆਂ ਨੂੰ ਚੰਗਾ ਲੱਗਾ ਸੀ। ਏਨਾ ਸਾਦਾ ਤੇ ਸੁਚੱਜਾ ਇਨਸਾਨ ਸਾਡੇ ਕੋਲ ਆਇਆ, ਸਾਡੇ ਨਾਲ ਬੈਠਾ ਤੇ ਗੱਲਾਂ ਕੀਤੀਆਂ। ਸਾਡੇ ਕੋਲ ਕੋਈ ਵੀ ਨਹੀਂ ਆਉਂਦਾ ਸੀ, ਸਾਡੇ ਨਾਲ ਇਸ ਤਰ੍ਹਾਂ ਦੋਸਤਾਂ ਵਾਂਗ ਕੋਈ ਵੀ ਗੱਲ ਨਹੀਂ ਕਰਦਾ ਸੀ... ਅਸੀਂ ਹਰ ਵੇਲੇ ਉਸ ਬਾਰੇ ਅਤੇ ਸੋਨੇ ਦੀ ਕਢਾਈ ਕਰਨ ਵਾਲੀਆਂ ਕੁੜੀਆਂ ਨਾਲ ਉਸ ਦੀਆਂ ਸਫਲਤਾਵਾਂ ਬਾਰੇ ਹੀ ਗੱਲਾਂ ਕਰਦੇ ਰਹੇ ਜਿਹੜੀਆਂ ਸਾਨੂੰ ਵਿਹੜੇ ਵਿਚ ਮਿਲਣ ਵੇਲੇ ਭੈੜਾ ਜਿਹਾ ਮੂੰਹ ਬਣਾ ਕੇ ਤੇ ਪਾਸਾ ਵੱਟ ਕੇ ਲੰਘ ਜਾਂਦੀਆਂ ਸਨ ਜਾਂ ਸਿਧੀਆਂ ਸਾਡੇ ਵੱਲ ਇੰਜ ਚੜ੍ਹੀਆਂ ਆਉਂਦੀਆਂ ਮਾਣੋ ਉਨ੍ਹਾਂ ਦੇ ਰਾਹ ਵਿਚ ਸਾਡੀ ਕੋਈ ਹੋਂਦ ਹੀ ਨਾ ਹੋਵੇ। ਤੇ ਅਸੀਂ ਉਨ੍ਹਾਂ ਨੂੰ ਵਿਹੜੇ ਵਿਚ ਬੱਸ ਵੇਖਦੇ ਹੀ ਰਹਿੰਦੇ ਸਾਂ ਜਦੋਂ ਉਹ ਸਾਡੀਆਂ ਬਾਰੀਆਂ ਲਾਗੋਂ ਦੀ ਲੰਘਦੀਆਂ ਸਨ—ਸਿਆਲ ਵਿਚ ਉਨ੍ਹਾਂ ਨੇ ਕੋਈ ਖਾਸ ਹੀ ਤਰ੍ਹਾਂ ਦੀਆਂ ਫ਼ਰ-ਟੋਪੀਆਂ ਤੇ ਫ਼ਰ-ਕੋਟ ਪਹਿਨੇ ਹੁੰਦੇ, ਗਰਮੀਆਂ ਵਿਚ ਫੁੱਲਾਂ ਵਾਲੇ ਹੈਟ ਤੇ ਹੱਥਾਂ ਵਿਚ ਰੰਗ-ਬਰੰਗੀਆਂ ਛਤਰੀਆਂ ਫੜੀਆਂ ਹੁੰਦੀਆਂ। ਪਰ ਅਸੀਂ ਆਪਸ ਵਿਚ ਇਨ੍ਹਾਂ ਕੁੜੀਆਂ ਬਾਰੇ ਅਜਿਹੀਆਂ ਗੱਲਾਂ ਕਰਦੇ ਸਾਂ ਕਿ ਜੇ ਕਿਤੇ ਉਹ ਸੁਣ ਲੈਂਦੀਆਂ ਤਾਂ ਸ਼ਰਮ ਤੇ ਗੁੱਸੇ ਨਾਲ ਪਾਗਲ ਹੋ ਜਾਂਦੀਆਂ।

"ਪਰ, ਉਹ ਕਿਤੇ ਤਾਨਿਉਸ਼ਕਾ ਨੂੰ ਵੀ... ਖ਼ਰਾਬ ਨਾ ਕਰ ਦਏ!" ਨਾਨਬਾਈ ਨੇ ਅਚਾਨਕ ਚਿੰਤਾਵਾਨ ਹੁੰਦਿਆਂ ਆਖਿਆ।

ਇਹ ਗੱਲ ਸੁਣ ਕੇ ਅਸੀਂ ਸਾਰੇ ਹੀ ਸੁੰਨ ਹੋ ਗਏ। ਤਾਨਿਯਾ ਨੂੰ ਤਾਂ ਅਸੀਂ ਭੁੱਲ ਹੀ ਗਏ ਸਾਂ: ਫੌਜੀ ਨੇ ਤਾਂ ਤਾਨਿਯਾ ਤੇ ਸਾਡੇ ਵਿਚਕਾਰ ਆਪਣੀ ਤਗੜੀ, ਸੁਹਣੀ ਦੇਹ ਨਾਲ ਇਕ ਦੀਵਾਰ ਜਿਹੀ ਖੜੀ ਕਰ ਦਿੱਤੀ ਸੀ। ਫਿਰ ਅਸੀਂ ਉੱਚੀ ਉੱਚੀ ਬਹਿਸਣ ਲੱਗ ਪਏ: ਇਕਨਾਂ ਦਾ ਕਹਿਣਾ ਸੀ ਕਿ ਤਾਨਿਯਾ ਏਨੀ ਗਿਰੀ ਹੋਈ ਨਹੀਂ ਜਦਕਿ ਦੂਸਰਿਆਂ ਦਾ ਇਹ ਦਾਅਵਾ ਸੀ ਕਿ ਉਸ ਨੇ ਫੌਜੀ ਦੀ ਤਾਬ ਨਹੀਂ ਝੱਲ ਸਕਣੀ ਸੀ, ਤੇ ਆਖੀਰ ਵਿਚ, ਤੀਸਰਿਆਂ ਨੇ ਇਹ ਤਜਵੀਜ਼ ਰੱਖੀ ਕਿ ਜੇ ਫੌਜੀ ਤਾਨਿਯਾ ਨੂੰ ਤੰਗ ਕਰੇ ਤਾਂ ਉਸ ਦੀਆਂ ਪਸਲੀਆਂ ਭੰਨ ਦਿੱਤੀਆਂ ਜਾਣ। ਅੰਤ ਵਿਚ, ਸਾਰਿਆਂ ਨੇ ਫੌਜੀ ਤੇ ਤਾਨਿਯਾ ਉਤੇ ਨਜ਼ਰ ਰਖਣ, ਕੁੜੀ ਨੂੰ ਚੌਕਸ ਕਰਨ ਦਾ ਫੈਸਲਾ ਕੀਤਾ ਕਿ ਉਹ ਫ਼ੌਜੀ ਕੋਲੋਂ ਬਚ ਕੇ ਰਹੇ... ਇਸ ਦੇ ਨਾਲ ਹੀ ਬਹਿਸ ਮੁੱਕ ਗਈ।

ਕੋਈ ਮਹੀਨਾ-ਕੁ ਗੁਜ਼ਰ ਗਿਆ। ਫ਼ੌਜੀ ਬੰਦ ਪਕਾਉਂਦਾ ਰਹਿੰਦਾ, ਸੋਨੇ ਦੀ ਕਢਾਈ ਕਰਨ ਵਾਲੀਆਂ ਨਾਲ ਮੌਜ-ਮੇਲੇ ਕਰਦਾ ਰਹਿੰਦਾ, ਅਕਸਰ ਸਾਡੀ ਬੇਕਰੀ 'ਚ ਆਉਂਦਾ ਜਾਂਦਾ ਰਹਿੰਦਾ, ਪਰ ਕੁੜੀਆਂ ਦੇ ਦਿਲ ਜਿੱਤਣ ਦੀਆਂ ਗੱਲਾਂ ਨਾ ਕਰਦਾ, ਹਰ ਵੇਲੇ ਮੁੱਛਾਂ ਨੂੰ ਤਾਅ ਦਿੰਦਾ ਤੇ ਬੁਲ੍ਹਾਂ ਉਤੇ ਜੀਭ ਫੇਰਦਾ ਰਹਿੰਦਾ।

ਤਾਨਿਯਾ ਹਰ ਸਵੇਰ ਕਰੇਨਦੇਲੀਆਂ ਲੈਣ ਸਾਡੇ ਕੋਲ ਆਉਂਦੀ ਤੇ ਸਾਡੇ ਨਾਲ ਹਮੇਸ਼ਾ ਵਾਂਗ ਖੁਸ਼, ਮਿਹਰਬਾਨ ਤੇ ਅਸੀਲ ਰਹਿੰਦੀ। ਅਸੀਂ ਉਸ ਨਾਲ ਫੌਜੀ ਦੀ ਗੱਲ ਛੇੜਨ ਦੀ ਕੋਸ਼ਿਸ਼ ਕਰਦੇ—ਉਹ ਉਸ ਨੂੰ "ਡੇਲੜ ਵਹਿੜਕਾ" ਕਹਿੰਦੀ ਤੇ ਹੋਰ ਭੰਡ-ਨਾਂ ਦਿੰਦੀ ਤੇ ਇਸ ਨਾਲ ਸਾਨੂੰ ਧਰਵਾਸ ਮਿਲਦਾ। ਇਹ ਵੇਖ ਕੇ ਸਾਨੂੰ ਆਪਣੀ ਕੁੜੀ ਉਤੇ ਫ਼ਖਰ ਹੁੰਦਾ ਸੀ ਕਿ ਸੋਨੇ ਦੇ ਤਿੱਲੇ ਦੀ ਕਢਾਈ ਕਰਨ ਵਾਲੀਆਂ ਦਰਜ਼ਨਾਂ ਫ਼ੌਜੀ ਨਾਲ ਹਰ ਵੇਲੇ ਚੰਬੜੀਆਂ ਰਹਿੰਦੀਆਂ ਸਨ। ਉਸ ਵੱਲ ਤਾਨਿਯਾ ਦਾ ਵਤੀਰਾ ਸਾਡੇ ਸਾਰਿਆਂ ਦੇ ਹੌਸਲੇ ਕੁਝ ਬੁਲੰਦ ਕਰਦਾ ਤੇ, ਸਮਝੋ ਕਿ, ਉਸ ਦੇ ਇਸ ਵਤੀਰੇ ਤੋਂ ਅਗਵਾਈ ਲੈਂਦੇ ਹੋਏ ਅਸੀਂ ਆਪ ਵੀ ਫੌਜੀ ਨੂੰ ਟਿੱਚ ਸਮਝਣ ਲੱਗ ਪਏ। ਕੁੜੀ ਨੂੰ ਅਸੀਂ ਹੋਰ ਵੀ ਮੋਹ ਕਰਨ ਤੇ ਸਵੇਰ ਵੇਲੇ ਵਧੇਰੇ ਖੁਸ਼ੀ ਤੇ ਸਨੇਹ-ਭਾਵਨਾ ਨਾਲ ਮਿਲਣ ਲੱਗ ਪਏ।

ਪਰ ਇਕ ਵਾਰੀ ਫ਼ੌਜੀ ਕੁਝ ਸ਼ਰਾਬੀ ਹੋਇਆ ਸਾਡੇ ਕੋਲ ਆ ਗਿਆ, ਬੈਠ ਕੇ ਹੱਸਣ ਲੱਗ ਪਿਆ। ਜਦੋਂ ਅਸੀਂ ਪੁੱਛਿਆ ਕਿ ਉਸ ਦੇ ਹੱਸਣ ਦਾ ਕਾਰਨ ਕੀ ਸੀ ਤਾਂ ਉਸ ਨੇ ਦੱਸਿਆ:

"ਦੋ ਜਣੀਆਂ ਦਾ ਮੇਰੇ ਕਰਕੇ ਝਗੜਾ ਹੋ ਗਿਆ... ਲੀਦਕਾ ਦਾ ਗਰੂਸ਼ਕਾ ਨਾਲ।... ਉਨ੍ਹਾਂ ਨੇ ਇਕ ਦੂਜੀ ਦੀ ਯਹੀ ਤਹੀ ਫੇਰ ਕੇ ਰਖ 'ਤੀ। ਹਾ-ਹਾ! ਇਕ ਨੇ ਦੂਜੀ ਨੂੰ ਝਾਟਿਓਂ ਫੜ ਲਿਆ, ਭੁੰਜੇ ਸੁਟਿਆ, ਡਿਓਢੀ ਵਿਚ ਘਸੀਟਿਆ ਤੇ ਉਹਦੇ ਉਤੇ ਚੜ੍ਹ ਗਈ... ਹਾ-ਹਾ-ਹਾ! ਬੂਥੇ ਝਰੀਟੇ ਗਏ... ਲੀੜੇ ਲੀਰੋ ਲੀਰ... ਕਿੰਨਾ ਮਜਾ ਆਇਆ! ਜ਼ਨਾਨੀਆਂ ਸਿਧੀਆਂ ਹੋ ਕੇ ਭਿੜਦੀਆਂ ਕਿਉਂ ਨਹੀਂ? ਏਦਾਂ ਵਲੂੰਧਰਦੀਆਂ ਕਿਉਂ ਰਹਿੰਦੀਆਂ ਨੇ! ਹੈਂ?"

ਉਹ ਇਕ ਬੈਂਚ ਉਤੇ ਬੈਠਾ ਹੋਇਆ ਸੀ, ਹੱਟਾ-ਕੱਟਾ, ਸਾਫ਼-ਸੁਥਰਾ, ਖੁਸ਼ਬਾਸ਼। ਉਹ ਬੈਠਾ ਬੈਠਾ ਹੱਸੀ ਜਾ ਰਿਹਾ ਸੀ। ਅਸੀਂ ਚੁੱਪ ਰਹੇ। ਪਤਾ ਨਹੀਂ ਕਿਉਂ, ਇਸ ਵਾਰੀ ਉਹ ਸਾਨੂੰ ਚੰਗਾ ਨਹੀਂ ਲੱਗ ਰਿਹਾ ਸੀ।

"ਮੈਂ ਜ਼ਨਾਨੀਆਂ ਦੇ ਮਾਮਲੇ 'ਚ ਕਿਸਮਤ ਵਾਲਾਂ, ਹੈ ਕਿ ਨਹੀਂ? ਵਾਹ ਬਈ ਵਾਹ! ਇਕ ਵਾਰੀ ਅੱਖ ਮਾਰੋ ਤੇ ਉਹ ਤਿਆਰ! ਸ਼ੈਤਾਨ ਲਵੇ!"

ਉਸ ਦੇ ਚਮਕਦੀ ਲੂਈਂ ਵਾਲੇ ਗੋਰੇ ਹੱਥ ਉੱਠੇ ਤੇ ਮੁੜ ਉਸ ਦੇ ਗੋਡਿਆਂ ਉਤੇ ਕਾੜ ਕਰਦੇ ਵੱਜੇ। ਉਸ ਨੇ ਏਨੀ ਸੁਖਦਾਈ ਹੈਰਤ ਨਾਲ ਸਾਡੇ ਵੱਲ ਵੇਖਿਆ ਜਿਵੇਂ ਸੱਚੇ ਦਿਲੋਂ ਹੈਰਾਨ ਹੋ ਰਿਹਾ ਹੋਵੇ ਕਿ ਜ਼ਨਾਨੀਆਂ ਦੇ ਮਾਮਲੇ ਵਿਚ ਉਹ ਏਨੇ ਭਾਗਾਂ ਵਾਲਾ ਕਿਉਂ ਸੀ। ਉਸ ਦਾ ਮੋਟਾ-ਤਾਜ਼ਾ ਲਾਲ ਚਿਹਰਾ ਆਤਮ-ਸੰਤੁਸ਼ਟੀ ਤੇ ਖੁਸ਼ੀ ਨਾਲ ਟਹਿਕਿਆ ਹੋਇਆ ਸੀ ਅਤੇ ਉਹ ਬੁੱਲ੍ਹਾਂ ਉਤੇ ਜੀਭ ਫੇਰੀ ਜਾ ਰਿਹਾ ਸੀ।

ਸਾਡੇ ਨਾਨਬਾਈ ਨੇ ਤੈਸ਼ ਵਿਚ ਆ ਕੇ ਬੇਲਚਾ ਭੱਠੀ ਉਤੇ ਕਾੜ ਕਰ ਕੇ ਮਾਰਿਆ ਅਤੇ ਟਕੋਰ ਲਾਉਂਦਿਆਂ ਅਚਾਨਕ ਆਖਿਆ:

"ਛੋਟੇ ਮੋਟੇ ਬੂਟਿਆਂ ਨੂੰ ਪੁੱਟਣ ਦਾ ਕੀ ਮੰਦ ਆ, ਕੋਈ ਰੁੱਖ ਪੁੱਟ ਕੇ ਵਿਖਾਵੇਂ ਤਾਂ ਮੰਨਾਂ..."

"ਕੀ ਮਤਲਬ, ਤੂੰ ਮੈਨੂੰ ਤਾਅਨਾ ਮਾਰਿਆ ਈ?" ਫ਼ੌਜੀ ਨੇ ਪੁੱਛਿਆ।

"ਹਾਂ, ਤੈਨੂੰ..."

"ਕੀ ਮਤਲਬ?"

"ਕੁਝ ਨਹੀਂ... ਐਵੇਂ ਈ!"

"ਨਹੀਂ, ਤੂੰ ਹੁਣ ਖਲੋ ਜ਼ਰਾ! ਕੀ ਆਖਿਆ ਸੀ ਤੂੰ? ਕਿਹੜੇ ਰੁੱਖ ਦੀ ਗੱਲ ਕਰਦੈਂ?"

ਸਾਡੇ ਨਾਨਬਾਈ ਨੇ ਕੋਈ ਜਵਾਬ ਨਾ ਦਿੱਤਾ ਤੇ ਭੱਠੀ ਵਿਚ ਬੇਲਚਾ ਮਾਰੀ ਗਿਆ: ਉਬਲੀਆਂ ਕਰੇਨਦੇਲੀਆਂ ਉਸ ਵਿਚ ਪਾਉਂਦਾ ਗਿਆ, ਪੱਕੀਆਂ ਹੋਈਆਂ ਕੱਢ ਕੇ ਮੁੰਡਿਆਂ ਵੱਲ ਭੁੰਜੇ ਸੁਟੀ ਗਿਆ ਜਿਹੜੇ ਉਨ੍ਹਾਂ ਨੂੰ ਦਰਖ਼ਤ ਦੇ ਤਣੇ ਦੀਆਂ ਲੰਮੀਆਂ ਛਿਲਾਂ ਵਿਚ ਪਰੋਈ ਜਾ ਰਹੇ ਸਨ। ਇੰਜ ਲੱਗ ਰਿਹਾ

ਸੀ ਕਿ ਉਹ ਫੌਜੀ ਬਾਰੇ ਤੇ ਉਸ ਨਾਲ ਹੋਈ ਗੱਲ ਬਾਰੇ ਭੁਲ ਗਿਆ ਸੀ। ਪਰ ਫ਼ੌਜੀ ਭੜਕਾਹਟ ਜਿਹੀ 'ਚ ਆ ਗਿਆ। ਉਹ ਉੱਠਿਆ ਤੇ ਇਸ ਗੱਲ ਦੀ ਪਰਵਾਹ ਕੀਤੇ ਬਿਨਾਂ ਭੱਠੀ ਵੱਲ ਵਧਿਆ ਕਿ ਬੇਲਚੇ ਦਾ ਇਧਰ ਉਧਰ ਹੋ ਰਿਹਾ ਦਸਤਾ ਉਸ ਦੀ ਹਿੱਕ ਵਿਚ ਵੱਜ ਸਕਦਾ ਸੀ।

"ਨਹੀਂ, ਹੁਣ ਤੂੰ ਮੈਨੂੰ ਦੱਸ ਬਈ ਤੇਰਾ ਮਤਲਬ ਕੀ ਆ? ਤੂੰ ਮੇਰੀ ਹੱਤਕ ਕੀਤੀ ਆ... ਮੈਂ? ਮੇਰੇ ਅੱਗੇ ਕੋਈ ਵੀ ਕੁੜੀ ਅੜ ਨਹੀਂ ਸਕਦੀ! ਨਹੀਂ ਅੜ ਸਕਦੀ! ਤੂੰ ਏਂ ਕਿ ਮੈਨੂੰ ਮੰਦਾ ਬੋਲੀ ਜਾਂਦੈਂ..."

ਉਹ ਸਚਮੁੱਚ ਹੀ ਡਾਢਾ ਖ਼ਫ਼ਾ ਹੋ ਗਿਆ ਸੀ। ਸਪਸ਼ਟ ਸੀ ਕਿ ਉਸ ਦੇ ਸਵੈ-ਮਾਣ ਦਾ ਇਕੋ ਇਕ ਸੋਮਾ ਇਹ ਹੀ ਹੋ ਸਕਦਾ ਸੀ ਕਿ ਉਸ ਨੂੰ ਤੀਵੀਆਂ ਨੂੰ ਵਰਗਲਾਉਣਾ ਆਉਂਦਾ ਸੀ। ਉਸ ਦੀ ਇਹ ਚਤੁਰਾਈ ਹੀ ਸ਼ਾਇਦ ਉਸ ਦਾ ਵਾਹਦ ਮਨੁੱਖੀ ਵਸਫ਼ ਸੀ ਜਿਸ ਦੀ ਕਿ ਉਹ ਇਕ ਜਿਊਂਦੇ ਮਨੁੱਖ ਵਜੋਂ ਡੀਂਗ ਮਾਰ ਸਕਦਾ ਸੀ।

ਇਸ ਤਰ੍ਹਾਂ ਦੇ ਲੋਕ ਵੀ ਹੁੰਦੇ ਹਨ ਜਿਨ੍ਹਾਂ ਲਈ ਜ਼ਿੰਦਗੀ ਵਿਚ ਸਭ ਤੋਂ ਕੀਮਤੀ, ਸਭ ਤੋਂ ਚੰਗੀ ਸ਼ੈ ਕੋਈ ਮਾਨਸਿਕ ਜਾਂ ਸਰੀਰਕ ਬੀਮਾਰੀ ਹੀ ਹੁੰਦੀ ਹੈ। ਉਹ ਉਮਰ ਭਰ ਉਸ ਦੇ ਮਰੀਜ਼ ਬਣੇ ਰਹਿੰਦੇ ਹਨ, ਉਸ ਦੇ ਆਸਰੇ ਹੀ ਜਿਊਂਦੇ ਹਨ, ਉਸ ਤੋਂ ਹੀ ਕਸ਼ਟ ਸਹਿੰਦੇ ਹਨ, ਉਸ ਦਾ ਹੀ ਦਿੱਤਾ ਖਾਂਦੇ ਹਨ, ਦੂਸਰਿਆਂ ਕੋਲ ਉਸ ਦੀ ਹੀ ਸ਼ਿਕਾਇਤ ਕਰਦੇ ਹਨ ਤੇ ਇੰਜ ਆਪਣੇ ਵੱਲ ਆਪਣੇ ਨਾਲਦਿਆਂ ਦਾ ਧਿਆਨ ਖਿਚਦੇ ਹਨ। ਇਸ ਤਰੀਕੇ ਨਾਲ ਉਹ ਲੋਕਾਂ ਦੀ ਹਮਦਰਦੀ ਜਿੱਤਦੇ ਹਨ, ਅਤੇ ਇਸ ਤੋਂ ਬਿਨਾਂ ਉਨ੍ਹਾਂ ਕੋਲ ਹੋਰ ਕੁਝ ਵੀ ਨਹੀਂ ਹੁੰਦਾ। ਜੇ ਉਨ੍ਹਾਂ ਨੂੰ ਇਸ ਬੀਮਾਰੀ ਤੋਂ ਮੁਕਤ ਕਰ ਦਿੱਤਾ ਜਾਵੇ, ਉਨ੍ਹਾਂ ਦਾ ਇਲਾਜ ਕਰ ਦਿੱਤਾ ਜਾਵੇ ਤਾਂ ਉਹ ਬਦਨਸੀਬ ਹੋ ਜਾਣਗੇ ਕਿਉਂਕਿ ਓਹ ਜ਼ਿੰਦਗੀ ਦੇ ਇਸ ਇਕੋ ਇਕ ਵਸੀਲੇ ਤੋਂ ਵੀ ਵਿਹੂਣੇ ਹੋ ਜਾਣਗੇ, ਉਨ੍ਹਾਂ ਕੋਲ ਕੱਖ ਵੀ ਨਹੀਂ ਰਹੇਗਾ। ਕਦੀ ਕਦੀ ਇਨਸਾਨ ਦੀ ਜ਼ਿੰਦਗੀ ਏਨੀ ਨਾਕਸ ਹੁੰਦੀ ਹੈ ਕਿ ਉਹ ਅਣਚਾਹੇ ਹੀ ਆਪਣੇ ਔਗੁਣ ਨੂੰ 'ਵੀ ਗੁਣ ਸਮਝਣ ਅਤੇ ਇਸੇ ਦੇ ਆਸਰੇ ਜਿਊਣ ਉਤੇ ਮਜਬੂਰ ਹੋ ਜਾਂਦਾ ਹੈ; ਤੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਲੋਕ ਅਕਸਰ ਅਕੇਵੇਂ ਕਾਰਨ ਹੀ ਇਨ੍ਹਾਂ ਔਗੁਣਾਂ ਦੇ ਸ਼ਿਕਾਰ ਹੋ ਜਾਂਦੇ ਹਨ।

ਫੌਜੀ ਨੂੰ ਗੁੱਸਾ ਚੜ੍ਹ ਗਿਆ ਸੀ, ਉਹ ਸਾਡੇ ਨਾਨਬਾਈ ਦੇ ਦੁਆਲੇ ਹੋ ਗਿਆ ਤੇ ਚੀਕਣ ਲੱਗਾ:

"ਨਹੀਂ, ਤੂੰ ਮੈਨੂੰ ਦੱਸ, ਕੀਹਦੀ ਗੱਲ ਕਰਦੈਂ?"

"ਦੱਸਾਂ?" ਨਾਨਬਾਈ ਨੇ ਅਚਾਨਕ ਉਸ ਵੱਲ ਮੂੰਹ ਕੀਤਾ।

"ਦੱਸ ਵੀ?!"

"ਤਾਨਿਯਾ ਨੂੰ ਜਾਣਦੈਂ?"

"ਹਾਹੋ, ਫਿਰ?"

"ਚੱਲ, ਕਰ ਕੇ ਵਿਖਾ!..."

"ਮੈਂ?"

"ਤੂੰ!"

"ਉਹਦੀ? ਉਹ ਮੇਰੇ ਅੱਗੇ ਕੱਖ ਵੀ ਨਹੀਂ!"

"ਵੇਖਦੇ ਆਂ!"

"ਵੇਖ ਲਈਂ ਫਿਰ! ਹਾ–ਹਾ!"

"ਉਹ ਤੇਰੀ..."

"ਲੈ, ਮਹੀਨੇ ਦੇ ਅੰਦਰ ਅੰਦਰ!"

"ਬਹੁਤਾ ਆਕੜ ਖਾਂ ਨਾ ਬਣਿਆ ਫਿਰ, ਫ਼ੌਜੀਆ!"

"ਦੋ ਸਾਤਿਆਂ 'ਚ! ਕਰ ਵਿਖਾਊਂ! ਕੌਣ ਹੁੰਦੀ ਆ? ਤਾਨਕਾ! ਥੂਹ!..."

"ਜਾਹ, ਦਫ਼ਾ ਹੋ ਏਥੋਂ... ਕੰਮ ਕਰਨ ਦੇ!"

"ਦੋ ਸਾਤੇ—ਤੇ ਕੰਮ ਬਣਿਆ! ਹੱਤ ਤੁਹਾਡੀ..."

"ਮੈਂ 'ਖਿਆ ਦਫ਼ਾ ਹੋ ਏਥੋਂ!"

ਸਾਡੇ ਨਾਨਬਾਈ ਨੂੰ ਇਕਦਮ ਚੰਡੀ ਚੜ੍ਹ ਗਈ ਤੇ ਉਸ ਨੇ ਬੇਲਚਾ ਉਲਾਰਿਆ। ਹੈਰਾਨ ਹੋਇਆ ਫੌਜੀ ਉਸ ਤੋਂ ਪਿਛਾਂਹ ਹਟ ਗਿਆ, ਸਾਡੇ ਵੱਲ ਵੇਖਿਆ, ਥੋੜ੍ਹੀ ਦੇਰ ਚੁੱਪ ਰਿਹਾ, ਫਿਰ ਮੰਦ–ਭਾਵਨਾ ਨਾਲ ਹੌਲੀ ਜਿਹੀ ਕਿਹਾ: "ਚੰਗਾ ਫਿਰ!" ਤੇ ਚਲਾ ਗਿਆ।

ਅਸੀਂ ਚੁਪ ਕਰ ਕੇ ਇਹ ਤਕਰਾਰ ਹੁੰਦੀ ਬੜੀ ਦਿਲਚਸਪੀ ਨਾਲ ਸੁਣਦੇ ਰਹੇ। ਪਰ ਜਦੋਂ ਫ਼ੌਜੀ ਜਾ ਚੁੱਕਾ ਸੀ ਤਾਂ ਅਸੀਂ ਸਾਰੇ ਜਣੇ ਉੱਚੀ ਉੱਚੀ ਬੋਲਣ ਤੇ ਬਹਿਸਣ ਲੱਗ ਪਏ।

ਕੋਈ ਜਣਾ ਨਾਨਬਾਈ ਉਤੇ ਵਰ੍ਹ ਪਿਆ:

"ਤੂੰ ਇਹ ਚੰਗਾ ਨਹੀਂ ਕੀਤਾ, ਪਾਵੇਲ!"

"ਤੂੰ ਆਪਣਾ ਕੰਮ ਕਰੀ ਜਾ, ਐਵੇਂ ਔਖਾ ਨਾ ਹੋ!" ਨਾਨਬਾਈ ਅੱਗ–ਬਗੂਲਾ ਹੋ ਉਠਿਆ।

ਸਾਨੂੰ ਅਹਿਸਾਸ ਹੋ ਗਿਆ ਕਿ ਫੌਜੀ ਦੇ ਮਨ ਨੂੰ ਡਾਢੀ ਠੇਸ ਪਹੁੰਚੀ ਸੀ, ਅਤੇ ਇਹ ਕਿ ਤਾਨਿਯਾ ਲਈ ਖ਼ਤਰਾ ਪੈਦਾ ਹੋ ਗਿਆ ਸੀ। ਸਾਨੂੰ ਇਸ ਗੱਲ ਦਾ ਅਹਿਸਾਸ ਸੀ, ਪਰ ਨਾਲ ਹੀ ਸਾਨੂੰ ਸਾਰਿਆਂ ਨੂੰ ਇਹ ਜਾਣਨ ਦੀ ਡਾਢੀ ਉਤਸੁਕਤਾ ਨੇ ਆਣ ਘੇਰਿਆ ਕਿ ਅੱਗੋਂ ਕੀ ਹੋਵੇਗਾ? ਕੀ ਤਾਨਿਯਾ ਫੌਜੀ ਅੱਗੇ ਡਟੀ ਰਹੇਗੀ? ਤੇ ਲਗਭਗ ਸਾਰਿਆਂ ਨੇ ਹੀ ਬੜੇ ਯਕੀਨ ਨਾਲ ਕਿਹਾ:

"ਤਾਨਿਯਾ? ਉਹ ਨਹੀਂ ਫਸਦੀ! ਉਹ ਐਵੇਂ ਕਾਬੂ ਆਉਣ ਵਾਲੀ ਨਹੀਂ!"

ਸਾਡੇ ਅੰਦਰ ਆਪਣੇ ਇਸ਼ਟ ਦੀ ਸ਼ਕਤੀ ਨੂੰ ਪਰਖਣ ਦੀ ਤੀਬਰ ਇੱਛਾ ਪੈਦਾ ਹੋਈ; ਅਸੀਂ ਇਕ ਦੂਜੇ ਨੂੰ ਕਾਇਲ ਕਰਨ ਦੇ ਬੜੇ ਜਤਨ ਕਰਦੇ ਕਿ ਸਾਡਾ ਇਸ਼ਟ—ਸ਼ਕਤੀਵਾਨ ਇਸ਼ਟ ਸੀ ਤੇ ਇਸ ਟੱਕਰ ਵਿਚ ਉਸ ਦੀ ਜਿੱਤ ਹੋਵੇਗੀ। ਆਖਿਰਕਾਰ, ਸਾਨੂੰ ਜਾਪਣ ਲੱਗਾ ਕਿ ਅਸੀਂ ਫੌਜੀ ਨੂੰ ਬਹੁਤ ਘੱਟ ਭੜਕਾਇਆ ਸੀ, ਕਿ ਉਹ ਇਸ ਤਕਰਾਰ ਨੂੰ ਭੁੱਲ ਜਾਵੇਗਾ ਤੇ ਸਾਨੂੰ ਉਸ ਦੀ ਆਕੜ ਜ਼ਰਾ ਚੰਗੀ ਤਰ੍ਹਾਂ ਭੰਨਣੀ ਚਾਹੀਦੀ ਹੈ। ਉਸ ਦਿਨ ਤੋਂ ਸਾਡੇ ਜੀਵਨ ਵਿਚ ਕਿਸੇ ਖਾਸ ਹੀ ਤਰ੍ਹਾਂ ਦੀ ਪਰੇਸ਼ਾਨੀ ਤੇ ਤਣਾਓ ਨੇ ਘਰ ਕਰ ਲਿਆ ਜੋ ਪਹਿਲਾਂ ਕਦੀ ਨਹੀਂ ਹੋਇਆ ਸੀ। ਅਸੀਂ ਸਾਰਾ ਸਾਰਾ ਦਿਨ ਬਹਿਸਦੇ ਰਹਿੰਦੇ, ਲਗਦਾ ਸੀ ਕਿ ਅਸੀਂ ਸਿਆਣੇ ਹੋ ਗਏ ਸਾਂ, ਅਸੀਂ ਜ਼ਿਆਦਾ ਤੇ ਚੰਗਾ ਬੋਲਣ ਲੱਗ ਪਏ ਸਾਂ। ਇਹ ਇਵੇਂ ਸੀ ਜਿਵੇਂ ਅਸੀਂ ਸ਼ੈਤਾਨ ਨਾਲ ਜੂਆ ਖੇਡ ਰਹੇ ਹੋਈਏ ਜਿਸ ਵਿਚ ਅਸੀਂ ਤਾਨਿਯਾ ਨੂੰ ਦਾਅ ਉਤੇ ਲਾਇਆ ਹੋਇਆ ਸੀ। ਤੇ ਜਦੋਂ ਸਾਨੂੰ ਬੰਦ ਪਕਾਉਣ ਵਾਲੇ ਕੋਲੋਂ ਪਤਾ ਲੱਗਾ ਕਿ ਫੌਜੀ "ਸਾਡੀ ਤਾਨਿਯਾ ਉਤੇ ਡੋਰੇ ਸੁਟ ਰਿਹੈ" ਤਾਂ ਸਾਨੂੰ ਜਿਊਣ ਦਾ ਬੜਾ ਸਵਾਦ ਆਉਣ ਲੱਗਾ, ਸਾਡੀ ਉਤਸੁਕਤਾ ਦਾ ਕੋਈ ਹਦ ਬੰਨਾ ਨਾ ਰਿਹਾ ਅਤੇ ਅਸੀਂ ਇਸ ਗੱਲ ਵੱਲ ਵੀ ਧਿਆਨ ਨਾ ਦਿੱਤਾ ਕਿ ਬੇਕਰੀ ਦਾ ਮਾਲਕ ਸਾਡੀ ਇਸ ਉਤਸੁਕਤਾ ਦਾ ਲਾਭ ਉਠਾ ਕੇ ਰੋਜ਼ਾਨਾ ਹੋਰ ਚੌਦਾਂ ਪੂਡ ਆਟਾ ਗੁੰਨਣ ਲਈ ਪਾ ਦਿੰਦਾ ਸੀ। ਤੇ ਅਸੀਂ ਸਾਂ ਕਿ ਕੰਮ ਕਰਦੇ ਜਿਵੇਂ ਥੱਕਦੇ ਹੀ ਨਾ ਹੋਈਏ। ਤਾਨਿਯਾ ਦਾ ਨਾਂ ਸਾਰਾ ਦਿਨ ਸਾਡੀ ਜ਼ਬਾਨ 'ਤੇ ਰਹਿੰਦਾ। ਤੇ ਹਰ ਸਵੇਰ ਅਸੀਂ ਉਸ ਦੀ ਉਡੀਕ ਖਾਸ ਹੀ ਤਾਂਘ ਨਾਲ ਕਰਦੇ। ਕਦੀ ਕਦੀ ਸਾਨੂੰ ਇਉਂ ਲੱਗਦਾ ਕਿ ਜਿਵੇਂ ਤਾਨਿਯਾ ਸਾਡੇ ਕੋਲ ਆਵੇਗੀ, ਪਰ ਉਹ ਪਹਿਲਾਂ ਵਰਗੀ ਨਹੀਂ, ਸਗੋਂ ਦੂਸਰਿਆਂ ਵਰਗੀ ਤਾਨਿਯਾ ਹੋਵੇਗੀ।

ਪਰੰਤੂ, ਅਸੀਂ ਲੱਗੀ ਬਾਜ਼ੀ ਬਾਰੇ ਉਸ ਨੂੰ ਕੁਝ ਵੀ ਨਾ ਦੱਸਿਆ। ਅਸੀਂ ਉਸ ਕੋਲੋਂ ਕੋਈ ਪੁਛ-ਪੜਤਾਲ ਨਾ ਕਰਦੇ ਤੇ ਪਹਿਲਾਂ ਦੀ ਤਰ੍ਹਾਂ ਹੀ ਸਾਊਆਂ ਵਾਂਗ ਪੇਸ਼ ਆਉਂਦੇ। ਪਰ ਤਾਨਿਯਾ ਲਈ ਸਾਡੀਆਂ ਭਾਵਨਾਵਾਂ ਵਿਚ ਕੁਝ ਨਵਾਂ, ਓਪਰਾ ਜਿਹਾ ਆ ਵੜਿਆ ਸੀ, ਤੇ ਇਹ ਨਵਾਂ ਸੀ—ਸਾਡੀ ਤਿਖੀ ਉਤਸੁਕਤਾ, ਤਿੱਖੀ ਤੇ ਠੰਡੀ, ਇਸਪਾਤੀ ਚਾਕੂ ਵਰਗੀ...

"ਭਰਾਓ! ਅਜ ਮਿਆਦ ਪੁੱਗ ਜਾਣੀ ਜੇ!" ਇਕ ਦਿਨ ਸਵੇਰੇ ਕੰਮ ਸ਼ੁਰੂ ਕਰਨ ਵੇਲੇ ਨਾਨਬਾਈ ਨੇ ਆਖਿਆ।

ਸਾਨੂੰ ਉਸ ਦੀ ਯਾਦ-ਦਹਾਨੀ ਤੋਂ ਬਿਨਾਂ ਵੀ ਇਸ ਦਾ ਚੰਗੀ ਤਰ੍ਹਾਂ ਪਤਾ ਸੀ ਪਰ ਅਸੀਂ ਫਿਰ ਵੀ ਤ੍ਰਬਕ ਉੱਠੇ।

"ਵੇਖਿਓ ਉਹਨੂੰ... ਆਉਣ ਹੀ ਵਾਲੀ ਆ!" ਨਾਨਬਾਈ ਨੇ ਸਲਾਹ ਦਿੱਤੀ। ਕਿਸੇ ਜਣੇ ਨੇ ਝੋਰੇ ਨਾਲ ਆਹ ਭਰੀ:

"ਇਹ ਸ਼ੈ, ਭਾਊ, ਵੇਖਿਆਂ ਵਿਖਾਈ ਨਾ ਦੇਵੇ!"

ਤੇ ਅਸੀਂ ਮੁੜ ਉੱਚੀ ਉੱਚੀ ਬਹਿਸਣ ਤੇ ਰੌਲਾ ਪਾਉਣ ਲੱਗ ਪਏ। ਅੱਜ ਤਾਂ, ਅਖ਼ੀਰ, ਅਸੀਂ ਜਾਣ ਲਵਾਂਗੇ ਕਿ ਉਹ ਭਾਂਡਾ ਕਿੰਨਾ-ਕੁ ਸਾਫ਼ ਤੇ ਸੁੱਚਾ ਸੀ ਜਿਸ ਵਿਚ ਅਸੀਂ ਆਪਣੀ ਬੇਸ਼ਕੀਮਤੀ ਸ਼ੈ ਪਾਈ ਹੋਈ ਸੀ। ਉਸ ਸਵੇਰ ਅਸੀਂ ਪਹਿਲੀ ਵਾਰੀ ਇਕਦਮ ਸਮਝ ਗਏ ਕਿ ਸਚਮੁੱਚ ਹੀ ਬੜਾ ਵੱਡਾ ਜੂਆ ਖੇਡ ਰਹੇ ਸਾਂ, ਕਿ ਸਾਡੇ ਇਸ਼ਟ ਦੀ ਪਵਿਤਰਤਾ ਦੀ ਇਹ ਪ੍ਰੀਖਿਆ ਉਸ ਨੂੰ ਸਾਡੇ ਵਾਸਤੇ ਸਦਾ ਲਈ ਖ਼ਤਮ ਕਰ ਸਕਦੀ ਸੀ। ਇਨ੍ਹਾਂ ਸਾਰੇ ਦਿਨਾਂ ਵਿਚ ਅਸੀਂ ਇਹੋ ਸੁਣਦੇ ਆ ਰਹੇ ਸਾਂ ਕਿ ਫ਼ੌਜੀ ਬੜੇ ਹੱਠ ਨਾਲ ਤਾਨਿਯਾ ਦੇ ਪਿਛੇ ਪਿਆ ਹੋਇਆ ਸੀ, ਪਰ ਸਾਡੇ ਵਿਚੋਂ ਕਿਸੇ ਨੇ ਵੀ, ਪਤਾ ਨਹੀਂ ਕਿਉਂ, ਉਸ ਨੂੰ ਏਨਾ ਵੀ ਨਾ ਪੁੱਛਿਆ ਕਿ ਉਹ ਫੌਜੀ ਬਾਰੇ ਕੀ ਸੋਚਦੀ ਸੀ? ਤਾਨਿਯਾ ਕਰੇਨਦੇਲੀਆਂ ਲੈਣ ਵਾਸਤੇ ਹਰ ਰੋਜ਼, ਬਾਕਾਇਦਗੀ ਨਾਲ ਸਾਡੇ ਕੋਲ ਆਉਂਦੀ ਰਹੀ ਅਤੇ ਉਸ ਵਿਚ ਕੋਈ ਤਬਦੀਲੀ ਨਹੀਂ ਆਈ ਸੀ।

ਤੇ ਉਸ ਦਿਨ ਅਸੀਂ ਛੇਤੀ ਹੀ ਉਸ ਦੀ ਆਵਾਜ਼ ਸੁਣੀ:

"ਵੇ ਕੈਦੀਓ! ਮੈਂ ਆ ਗਈ..."

ਅਸੀਂ ਉਸ ਨੂੰ ਅੰਦਰ ਵਾੜਨ ਦੀ ਕਾਹਲੀ ਕੀਤੀ, ਤੇ ਜਦੋਂ ਉਹ ਅੰਦਰ ਆ ਗਈ ਤਾਂ ਆਮ ਤੋਂ ਉਲਟ ਅਸੀਂ ਚੁਪ ਕੀਤੇ ਰਹੇ। ਅਸੀਂ ਉਸ ਉਤੇ ਪੜਚੋਲਵੀਆਂ ਨਜ਼ਰਾਂ ਗੱਡੀਆਂ ਹੋਈਆਂ ਸਨ ਤੇ ਸਾਨੂੰ ਸਮਝ ਨਹੀਂ ਆ ਰਹੀ ਸੀ ਕਿ ਉਸ ਨੂੰ ਕੀ ਕਹੀਏ, ਕੀ ਪੁੱਛੀਏ। ਤੇ ਸਾਡੀ ਮੈਲੀ-ਕੁਚੈਲੀ, ਚੁੱਪ-ਚੁਪੀਤੀ ਢਾਣੀ ਉਸ ਦੇ ਸਾਮ੍ਹਣੇ ਖੜੀ ਸੀ। ਆਪਣੇ ਲਈ ਇਸ ਅਜੀਬ ਮਿਲਣੀ ਤੋਂ ਉਹ ਹੈਰਾਨ ਹੋਈ ਲਗਦੀ ਸੀ, ਤੇ ਅਚਾਨਕ ਅਸੀਂ ਵੇਖਿਆ ਕਿ ਉਹਦਾ ਚਿਹਰਾ ਪੀਲਾ ਪੈ ਗਿਆ ਸੀ, ਉਹ ਬੇਚੈਨ ਹੋ ਉੱਠੀ ਸੀ। ਉਸ ਨੇ ਦੱਬੀ ਜਿਹੀ ਆਵਾਜ਼ ਵਿਚ ਪੁੱਛਿਆ:

"ਤੁਸੀਂ ਇਹ ਕੀ ਕਰਦੇ ਜੇ... ਮੁੰਡਿਓ?"

"ਤੇ ਤੂੰ ਕੀ ਕੀਤਾ ਈ?" ਨਾਨਬਾਈ ਨੇ ਉਸ ਵਲੋਂ ਨਜ਼ਰ ਹਟਾਏ ਬਿਨਾਂ ਦਿਲਗੀਰੀ ਨਾਲ ਪੁੱਛਿਆ।

"ਮੈਂ ਕੀ ਕੀਤੈ?"

"ਕੁ-ਕੁਝ ਨਹੀਂ..."

"ਚੰਗਾ ਫਿਰ, ਲਿਆਓ ਕਰੇਨਦੇਲੀਆਂ ਛੇਤੀ ਛੇਤੀ..."

ਪਹਿਲਾਂ ਉਸ ਨੇ ਸਾਡੇ ਕੋਲੋਂ ਜਾਣ ਦੀ ਕਦੀ ਵੀ ਏਨੀ ਕਾਹਲ ਨਹੀਂ ਕੀਤੀ ਸੀ...

"ਅਜੇ ਬਥੇਰਾ ਵਕਤ ਪਿਐ!" ਨਾਨਬਾਈ ਨੇ ਉਥੇ ਖਲੋਤੇ ਨੇ ਹੀ ਕਿਹਾ ਤੇ ਕੁੜੀ ਦੇ ਚਿਹਰੇ ਉਤੇ ਨਜ਼ਰ ਗੱਡੀ ਰਖੀ।

ਤਦ ਉਹ ਇਕ ਦਮ ਮੁੜੀ ਤੇ ਦਰਵਾਜ਼ੇ 'ਚ ਛਾਈਂ-ਮਾਈਂ ਹੋ ਗਈ।

ਨਾਨਬਾਈ ਨੇ ਬੇਲਚਾ ਫੜਿਆ ਤੇ ਭੱਠੀ ਵੱਲ ਮੁੜਦਿਆਂ ਬੜੇ ਠੰਡੇ ਦਿਲ ਨਾਲ ਆਖਿਆ:

"ਫਸ ਗਈ... ਸਮਝੋ!... ਹੱਤ ਤੇਰੇ ਦੀ, ਫੌਜੀਆ!... ਨਹਿਸ਼ਾ!..."

ਅਸੀਂ ਭੇਡਾਂ ਦੇ ਇੱਜੜ ਵਾਂਗ ਇਕ ਦੂਜੇ ਨੂੰ ਧੱਕਦੇ ਹੋਏ ਮੇਜ਼ ਵੱਲ ਵਧੇ, ਚੁਪ-ਚਾਪ ਉਸ ਦੁਆਲੇ ਬੈਠ ਗਏ ਤੇ ਬੇਦਿਲੀ ਜਿਹੀ ਨਾਲ ਕੰਮ ਕਰਨ ਲੱਗ ਪਏ। ਥੋੜ੍ਹੇ ਚਿਰ ਮਗਰੋਂ ਕਿਸੇ ਨੇ ਆਖਿਆ:

"ਸ਼ਾਇਦ ਨਾ ਹੀ ਫਸੀ..."

"ਚੁੱਪ ਰਹਿ ਓਇ! ਬਥੇਰਾ ਹੋ ਗਿਐ!" ਨਾਨਬਾਈ ਕੜਕਿਆ।

ਅਸੀਂ ਸਾਰੇ ਜਾਣਦੇ ਸਾਂ ਕਿ ਉਹ ਸਿਆਣਾ ਬੰਦਾ ਸੀ, ਸਾਡੇ ਨਾਲੋਂ ਸਿਆਣਾ। ਤੇ ਅਸੀਂ ਉਸ ਦੇ ਇਸ ਦਬਕੇ ਦਾ ਅਰਥ ਇਹ ਲਿਆ ਕਿ ਫੌਜੀ ਦੀ ਜਿੱਤ ਪੱਕੀ ਸੀ... ਸਾਨੂੰ ਉਦਾਸੀ ਤੇ ਬੇਚੈਨੀ ਨੇ ਆ ਘੇਰਿਆ...

ਦੁਪਹਿਰ ਦੇ ਖਾਣੇ ਵੇਲੇ, ਐਨ 12 ਵਜੇ ਫੌਜੀ ਆਇਆ। ਉਹ ਸਦਾ ਵਾਂਗ ਹੀ ਸਾਫ-ਸੁਥਰਾ ਤੇ ਬਾਂਕਾ ਸੀ, ਤੇ ਸਦਾ ਵਾਂਗ ਹੀ ਸਿੱਧਾ ਸਾਡੇ ਚਿਹਰਿਆਂ ਵੱਲ ਵੇਖ ਰਿਹਾ ਸੀ। ਪਰ ਉਸ ਵੱਲ ਵੇਖਦਿਆਂ ਸਾਨੂੰ ਬੇਆਰਾਮੀ ਹੋ ਰਹੀ ਸੀ।

"ਕਿਉਂ ਬਈ, ਵੱਡਿਓ ਇਮਾਨਦਾਰੋ, ਆਖੋ ਤੇ ਵਿਖਾਵਾਂ ਫੌਜੀਆਂ ਵਾਲੀ ਬਹਾਦਰੀ?" ਉਸ ਨੇ ਬੜੇ ਘੁਮੰਡ ਤੇ ਵਿਅੰਗ ਨਾਲ ਮੁਸਕ੍ਰਾਉਂਦਿਆਂ ਆਖਿਆ। "ਤੁਸੀਂ ਲਾਂਘੇ 'ਚ ਜਾ ਕੇ ਝੀਥਾਂ ਥਾਣੀਂ ਵੇਖਿਓ... ਸਮਝ ਗਏ?"

ਅਸੀਂ ਬਾਹਰ ਨਿਕਲੇ ਤੇ ਇਕ ਦੂਜੇ ਉਤੇ ਡਿਗਦੇ ਹੋਏ ਵਿਹੜੇ ਵੱਲ ਜਾਂਦੇ ਲਾਂਘੇ ਦੀ ਫੱਟਿਆਂ ਵਾਲੀ ਦੀਵਾਰ ਦੀਆਂ ਝੀਥਾਂ ਨਾਲ ਆਪਣੇ ਮੂੰਹ ਜੋੜ ਲਏ। ਸਾਨੂੰ ਬਹੁਤਾ ਉਡੀਕਣਾ ਨਾ ਪਿਆ। ਛੇਤੀ ਹੀ ਤਾਨਿਯਾ ਨੇ, ਜਿਸ ਦੇ ਚਿਹਰੇ ਉਤੇ ਚਿੰਤਾ ਦਾ ਭਾਵ ਸੀ, ਪਿਘਲ ਰਹੀ ਬਰਫ਼ ਤੇ ਗੰਦਗੀ ਦੇ ਚਲ੍ਹੇ ਟਪਦੀ ਹੋਈ ਨੇ ਕਾਹਲੀ ਕਾਹਲੀ ਵਿਹੜਾ ਪਾਰ ਕੀਤਾ। ਉਹ ਇਕ ਭੋਰੇ ਦੇ ਦਰਵਾਜ਼ੇ ਪਿਛੇ ਅਲੋਪ ਹੋ ਗਈ। ਮਗਰੋਂ ਸੀਟੀਆਂ ਮਾਰਦਾ ਫ਼ੌਜੀ ਵੀ ਬੜੇ ਸਹਿਜ-ਭਾ ਉਥੇ ਜਾ ਵੜਿਆ। ਉਸ ਨੇ ਆਪਣੇ ਹੱਥ ਜੇਬਾਂ ਵਿਚ ਘੁਸੇੜੇ ਹੋਏ ਸਨ ਤੇ ਉਸ ਦੀਆਂ ਮੁੱਛਾਂ ਹਿੱਲ ਰਹੀਆਂ ਸਨ...

ਮੀਂਹ ਵਰ੍ਹ ਰਿਹਾ ਸੀ, ਤੇ ਅਸੀਂ ਵੇਖਿਆ ਕਿ ਮੀਂਹ ਦੀਆਂ ਛਿਟਾਂ ਚਲ੍ਹਿਆਂ ਵਿਚ ਕਿਵੇਂ ਡਿਗਦੀਆਂ ਜਾ ਰਹੀਆਂ ਸਨ ਤੇ ਚਲ੍ਹੇਂ ਇਨ੍ਹਾਂ ਦੀਆਂ ਚੋਟਾਂ ਖਾ ਖਾ ਘਾਇਲ ਹੋ ਰਹੇ ਸਨ। ਬੜਾ ਸਿੱਲ੍ਹਾ ਤੇ ਠੰਡਾ ਦਿਨ ਸੀ—ਬੇਹਦ ਨੀਰਸ ਦਿਨ।

ਛੱਤਾਂ ਉਤੇ ਅਜੇ ਵੀ ਬਰਫ਼ ਜੰਮੀ ਹੋਈ ਸੀ ਪਰ ਜ਼ਮੀਨ ਉਤੇ ਗੰਦਗੀ ਦੇ ਕਾਲੇ ਧੱਬੇ ਵਿਖਾਈ ਦੇਣ ਲੱਗ ਪਏ ਸਨ। ਛੱਤਾਂ ਉਤਲੀ ਬਰਫ਼ ਨੂੰ ਵੀ ਗੰਦਗੀ ਦੇ ਭੂਰੇ ਜਿਹੇ ਪਰਦੇ ਨੇ ਕੱਜਿਆ ਹੋਇਆ ਸੀ। ਹਲਕਾ ਹਲਕਾ ਮੀਂਹ ਸੋਗਮਈ ਰਾਗ ਅਲਾਪ ਰਿਹਾ ਸੀ। ਸਾਨੂੰ ਠੰਡ ਲੱਗ ਰਹੀ ਸੀ ਤੇ ਉਡੀਕਦਿਆਂ ਬੇਆਰਾਮੀ ਹੋ ਰਹੀ ਸੀ...

ਭੋਰੇ ਵਿਚੋਂ ਪਹਿਲਾਂ ਫੌਜੀ ਨਿਕਲਿਆ; ਉਹ ਬੜਾ ਸਹਿਜਪੂਰਬਕ ਵਿਹੜੇ ਥਾਣੀਂ ਜਾ ਰਿਹਾ ਸੀ, ਉਸ ਦੀਆਂ ਮੁੱਛਾਂ ਹਿੱਲ ਰਹੀਆਂ ਸਨ ਤੇ ਹੱਥ ਜੇਬਾਂ ਵਿਚ ਸਨ—ਹਮੇਸ਼ਾ ਵਾਂਗ ਹੀ।

ਫਿਰ ਤਾਨਿਯਾ ਨਿਕਲੀ। ਉਸ ਦੇ ਨੈਣ... ਉਸ ਦੇ ਨੈਣਾਂ ਵਿਚ ਖੁਸ਼ੀ ਤੇ ਆਨੰਦ ਦੀ ਚਮਕ ਸੀ, ਉਸ ਦੀਆਂ ਬੁੱਲ੍ਹੀਆਂ ਉਤੇ ਮੁਸਕਾਨ ਖੇਡ ਰਹੀ ਸੀ। ਉਹ ਮਾਣੋ ਸੁਪਨੇ ਵਿਚ ਡਗਮਗਾਉਂਦੀ, ਹੁਲਾਰੇ ਲੈਂਦੀ ਤੁਰੀ ਜਾ ਰਹੀ ਸੀ...

ਅਸੀਂ ਇਸ ਵਰਤਾਰੇ ਨੂੰ ਚੁਪਚਾਪ ਸਹਾਰ ਨਹੀਂ ਸਕਦੇ ਸਾਂ। ਅਸੀਂ ਸਾਰੇ ਇਕੱਠੇ ਹੀ ਦਰਵਾਜ਼ੇ ਵੱਲ ਧਾਏ, ਵਿਹੜੇ ਵਿਚ ਜਾ ਨਿਕਲੇ ਤੇ ਗੁੱਸੇ ਵਿਚ ਅੰਨ੍ਹੇ ਹੋਏ, ਵਹਿਸ਼ੀਆਂ ਵਾਂਗ ਉਸ ਉਤੇ ਕੜਕਣ ਤੇ ਜ਼ੋਰ ਜ਼ੋਰ ਦੀ ਸੀਟੀਆਂ ਮਾਰਨ ਲੱਗ ਪਏ।

ਸਾਨੂੰ ਵੇਖ ਕੇ ਉਹ ਕੰਬ ਉੱਠੀ ਤੇ ਇੰਜ ਰੁਕ ਗਈ ਜਿਵੇਂ ਉਥੇ ਹੀ ਗੱਡੀ ਗਈ ਹੋਵੇ, ਚਿੱਕੜ ਵਿਚ। ਅਸੀਂ ਉਸ ਨੂੰ ਘੇਰ ਲਿਆ ਅਤੇ ਖੁੱਲ੍ਹ ਕੇ ਗੰਦੀਆਂ ਗਾਲ੍ਹਾਂ ਕੱਢਣ ਲੱਗ ਪਏ, ਅਸ਼ਲੀਲ ਬੋਲ ਬੋਲਣ ਲੱਗ ਪਏ।

ਅਸੀਂ ਅਜਿਹਾ ਬਿਨਾਂ ਕਿਸੇ ਕਾਹਲੀ ਦੇ, ਨਿੰਮ੍ਹੀ ਆਵਾਜ਼ ਵਿਚ ਕਰ ਰਹੇ ਸਾਂ ਕਿਉਂਕਿ ਅਸੀਂ ਜਾਣਦੇ ਸਾਂ ਕਿ ਉਹ ਬਚ ਕੇ ਕਿਧਰੇ ਨਹੀਂ ਜਾਣ ਲੱਗੀ, ਕਿ ਉਸ ਨੂੰ ਅਸੀਂ ਘੇਰਿਆ ਹੋਇਆ ਸੀ ਤੇ ਅਸੀਂ ਉਸ ਦੀ ਰੱਜ ਕੇ ਖਿੱਲੀ ਉਡਾ ਸਕਦੇ ਸਾਂ। ਹੈਰਾਨੀ ਵਾਲੀ ਗੱਲ ਇਹ ਹੈ ਕਿ ਅਸੀਂ ਉਸ ਨੂੰ ਸੌਅੜ ਨਹੀਂ ਚਾੜ੍ਹੀ ਸੀ। ਉਹ ਸਾਡੇ ਵਿਚਾਲੇ ਖੜੀ ਸੀ ਅਤੇ ਆਪਣੀ ਨਿਰਾਦਰੀ ਹੁੰਦੀ ਸੁਣਨ ਲਈ ਆਪਣਾ ਚਿਹਰਾ ਕਦੀ ਇਧਰ ਕਦੀ ਉਧਰ ਕਰੀ ਜਾ ਰਹੀ ਸੀ। ਤੇ ਅਸੀਂ ਸਾਂ ਕਿ ਹੋਰ ਗੁੱਸੇ 'ਚ ਆ ਕੇ ਉਸ ਨੂੰ ਗੰਦੇ ਤੇ ਵਿਹੁਲੇ ਬੋਲ ਸੁਣਾਈ ਜਾ ਰਹੇ ਸਾਂ।

ਉਸ ਦੇ ਚਿਹਰੇ ਦਾ ਰੰਗ ਉੱਡ ਗਿਆ। ਉਸ ਦੀਆਂ ਨੀਲੀਆਂ ਅੱਖਾਂ, ਜਿਨ੍ਹਾਂ ਵਿਚ ਇਕ ਪਲ ਪਹਿਲਾਂ ਖੁਸ਼ੀ ਦਾ ਵਾਸਾ ਸੀ, ਡਰ ਨਾਲ ਟੱਡੀਆਂ ਗਈਆਂ ਸਨ, ਛਾਤੀਆਂ ਬੁਰੀ ਤਰ੍ਹਾਂ ਹੇਠਾਂ ਉਤੇ ਹੋ ਰਹੀਆਂ ਸਨ ਤੇ ਬੁੱਲ੍ਹੀਆਂ ਕੰਬ ਰਹੀਆਂ ਸਨ।

ਤੇ ਅਸੀਂ ਉਸ ਨੂੰ ਘੇਰ ਕੇ ਬਦਲਾ ਲੈ ਲਿਆ ਸੀ ਕਿਉਂਕਿ ਉਸ ਨੇ ਸਾਨੂੰ ਲੁੱਟ ਲਿਆ ਸੀ। ਉਹ ਸਾਡੀ ਸੀ, ਅਸੀਂ ਉਸ ਦੀ ਖ਼ਾਤਰ ਆਪਣੀਆਂ ਸਭ ਤੋਂ

ਚੰਗੀਆਂ ਭਾਵਨਾਵਾਂ ਕੁਰਬਾਨ ਕਰ ਦਿੱਤੀਆਂ ਸਨ, ਤੇ ਹਾਲਾਂਕਿ ਸਾਡੀਆਂ ਇਹ ਸਭ ਤੋਂ ਚੰਗੀਆਂ ਭਾਵਨਾਵਾਂ ਮੰਗਤਿਆਂ ਦੇ ਟੁਕੜੇ ਮਾਤਰ ਹੀ ਸਨ, ਫਿਰ ਵੀ ਅਸੀਂ ਛੱਬੀ ਜਣੇ ਸਾਂ ਤੇ ਉਹ ਇਕੱਲੀ ਸੀ। ਇਸੇ ਵਾਸਤੇ ਉਸ ਦੇ ਅਪਰਾਧ ਲਈ ਸਾਡੇ ਵਲੋਂ ਦਿੱਤੀ ਜਾਣ ਵਾਲੀ ਕੋਈ ਵੀ ਸਜ਼ਾ ਸਖ਼ਤ ਨਹੀਂ ਸੀ! ਅਸੀਂ ਉਸ ਦੀ ਕਿੰਨੀ ਤੋਏ ਤੋਏ ਕੀਤੀ!... ਪਰ ਉਸ ਨੇ ਜ਼ਬਾਨ ਨਹੀਂ ਖੋਲ੍ਹੀ, ਬੱਸ ਬੇਹਦ ਡਰੀਆਂ ਅੱਖਾਂ ਨਾਲ ਸਾਡੇ ਵੱਲ ਵੇਖਦੀ ਰਹੀ, ਤੇ ਬੁਰੀ ਤਰ੍ਹਾਂ ਕੰਬਦੀ ਰਹੀ।

ਅਸੀਂ ਠਹਾਕੇ ਮਾਰਦੇ, ਹਵਾਂਕਦੇ ਤੇ ਟਊਂ ਟਊਂ ਕਰਦੇ ਰਹੇ... ਕਿਤਿਓਂ ਹੋਰ ਲੋਕ ਵੀ ਉਥੇ ਆ ਗਏ ਸਨ... ਸਾਡੇ ਵਿਚੋਂ ਕਿਸੇ ਨੇ ਤਾਨਿਯਾ ਦੀ ਕੁੜਤੀ ਦਾ ਕਫ਼ ਖਿੱਚ ਮਾਰਿਆ...

ਅਚਾਨਕ ਉਸ ਦੀਆਂ ਅੱਖਾਂ ਚਮਕੀਆਂ; ਉਸ ਨੇ ਹੌਲੀ ਹੌਲੀ ਹੱਥ ਸਿਰ ਵੱਲ ਉਠਾਏ, ਆਪਣੇ ਵਾਲ ਸੰਵਾਰੇ, ਬੜੇ ਤਹੱਮਲ ਨਾਲ ਪਰ ਉੱਚੀ ਸਾਰੀ ਸਾਡੇ ਮੂੰਹਾਂ ਤੇ ਇਹ ਗੱਲ ਮਾਰੀ:

"ਵਾਹ ਵੇ, ਮਨਹੂਸ ਕੈਦੀਓ!..."

ਤੇ ਉਹ ਸਿਧੀ ਸਾਡੇ ਵੱਲ ਵਧੀ, ਏਨਾ ਸਹਿਜ-ਭਾ ਜਿਵੇਂ ਅਸੀਂ ਉਥੇ, ਉਸ ਦੇ ਸਾਮ੍ਹਣੇ ਹੋਈਏ ਹੀ ਨਾ, ਜਿਵੇਂ ਅਸੀਂ ਉਸ ਦਾ ਰਾਹ ਰੋਕਿਆ ਹੀ ਨਾ ਹੋਵੇ। ਇਸੇ ਵਾਸਤੇ, ਸਚਮੁੱਚ ਹੀ ਸਾਡੇ ਵਿਚੋਂ ਕੋਈ ਵੀ ਉਸ ਦੇ ਰਾਹ ਵਿਚ ਨਾ ਆਇਆ।

ਉਸ ਨੇ ਸਾਡੇ ਘੇਰੇ ਵਿਚੋਂ ਨਿਕਲ ਕੇ, ਸਾਡੇ ਵੱਲ ਮੁੜ ਕੇ ਵੇਖੇ ਬਗ਼ੈਰ ਓਨਾ ਹੀ ਉੱਚੀ, ਓਨੇ ਹੀ ਮਾਣ ਤੇ ਹਕਾਰਤ ਨਾਲ ਇਕ ਵਾਰੀ ਫਿਰ ਆਖਿਆ:

"ਵਾਹ ਵੇ, ਲੁੱ-ਚਿਓ... ਕਮੀ-ਨਿਓਂ..."

ਤੇ ਉਹ ਚਲੀ ਗਈ—ਸਿਧੀ, ਸੁਹਣੀ, ਮਾਣਮੱਤੀ।

ਪਰ ਅਸੀਂ ਵਰ੍ਹਦੇ ਮੀਂਹ ਵਿਚ, ਕਾਲੇ ਅਸਮਾਨ ਹੇਠ ਸੂਰਜ ਵਿਹੂਣੇ ਵਿਹੜੇ ਵਿਚ ਹੀ, ਗੰਦਗੀ ਵਿਚ ਹੀ ਰਹਿ ਗਏ...

ਫਿਰ ਅਸੀਂ ਚੁੱਪ-ਚੁਪੀਤੇ ਪੱਥਰ ਦੇ ਬਣੇ ਆਪਣੇ ਸਿਲ੍ਹੇ ਭੋਰੇ ਵਿਚ ਚਲੇ ਗਏ। ਪਹਿਲਾਂ ਵਾਂਗ ਹੀ ਸੂਰਜ ਨੇ ਸਾਡੀ ਬਾਰੀ ਵਿਚ ਕਦੀ ਵੀ ਝਾਤ ਨਾ ਪਾਈ ਤੇ ਤਾਨਿਯਾ ਵੀ ਸਾਡੇ ਕੋਲ ਫਿਰ ਕਦੀ ਨਾ ਆਈ!...

# ਤੂਫ਼ਾਨੀ ਪੇਤਰੇਲ ਦਾ ਗੀਤ

ਸਾਗਰ ਦੇ ਸਲੇਟੀ ਮੈਦਾਨ 'ਤੇ ਹਵਾ ਹੈ ਬੱਦਲ ਇਕੱਠੇ ਕਰ ਰਹੀ। ਬੱਦਲਾਂ ਤੇ ਸਾਗਰ ਦੇ ਦਰਮਿਆਨ ਕਾਲੀ ਬਿਜਲੀ ਦੀ ਲਕੀਰ ਵਾਂਗ, ਤੂਫ਼ਾਨੀ ਪੇਤਰੇਲ ਹੈ ਮਾਣ ਨਾਲ ਮੰਡਲਾ ਰਿਹਾ।

ਹੁਣੇ ਖੰਭ ਦੇ ਨਾਲ ਛੂੰਹਦਾ ਲਹਿਰ ਨੂੰ, ਹੁਣੇ ਤੀਰ ਵਾਂਗ ਉੱਠਦਾ ਬੱਦਲਾਂ ਵੱਲ ਜਾਂਦਾ ਉਹ ਚਿੱਲਾ ਰਿਹਾ ਹੈ, ਤੇ—ਬੱਦਲ ਉਸ ਦੀ ਹੌਂਸਲੇ ਭਰੀ ਚੀਖ ਵਿਚ ਸੁਣ ਰਹੇ ਨੇ ਖੁਸ਼ੀ ਦਾ ਸੰਦੇਸ਼ ਕੋਈ।

ਇਸ ਚੀਖ ਵਿਚ ਹੈ ਸਿੱਕ ਤੂਫ਼ਾਨ ਦੀ। ਬੱਦਲਾਂ ਨੂੰ ਇਸ ਵਿਚ ਹੈ ਸੁਣਾਈ ਦੇ ਰਹੀ, ਰੋਹ ਦੀ ਤਾਕਤ, ਜੋਸ਼ ਦਾ ਭਾਂਬੜ ਤੇ ਜਿੱਤ ਵਿਚ ਯਕੀਨ।

ਮੁਰਗ਼ਾਬੀਆਂ ਤੂਫ਼ਾਨ ਤੋਂ ਪਹਿਲਾਂ ਨੇ ਕੁਰਲਾ ਰਹੀਆਂ—ਕੁਰਲਾ ਰਹੀਆਂ, ਉਡਦੀਆਂ ਨੇ ਉਹ ਸਾਗਰ 'ਤੇ ਇਧਰ ਉਧਰ, ਤੇ ਸਹਿਮ ਆਪਣੇ ਨੂੰ ਤੂਫ਼ਾਨ ਸਾਮ੍ਹਣੇ ਤਿਆਰ ਨੇ ਸਾਗਰ ਦੀ ਤਹਿ ਵਿਚ ਲੁਕਾਉਣ ਲਈ।

ਤੇ ਗਰੇਬੇ ਵੀ ਨੇ ਕੁਰਲਾ ਹਰੇ—ਅਪਹੁੰਚ ਏ ਉਹਨਾਂ ਲਈ ਜੀਵਨ ਦੇ ਘੋਲ ਦੀ ਖ਼ੁਸ਼ੀ: ਡਰ ਰਹੇ ਨੇ ਉਹ ਤੂਫ਼ਾਨੀ ਗਰਜ ਤੋਂ।

ਮੂਰਖ ਪੈਂਗਵਿਨ ਆਪਣੇ ਮੋਟੇ ਸਰੀਰ ਸਹਿਮ ਨਾਲ ਨੇ ਚਟਾਨਾਂ ਵਿਚ ਲੁਕਾਉਂਦੇ ਫਿਰ ਰਹੇ।... ਮਾਨ ਭਰਿਆ ਤੂਫ਼ਾਨੀ ਪੇਤਰੇਲ ਹੀ ਬਸ ਝੱਗ ਨਾਲ ਚਿੱਟੇ ਹੋਏ ਸਾਗਰ ਤੇ ਹੈ ਦਲੇਰੀ ਤੇ ਆਜ਼ਾਦੀ ਨਾਲ ਮੰਡਲਾ ਰਿਹਾ।

ਸਾਗਰ ਉਤੇ ਬੱਦਲ ਹੁੰਦੇ ਜਾ ਰਹੇ ਨੇ ਹੋਰ ਨੀਵੇਂ, ਹੋਰ ਕਾਲੇ, ਤੇ ਲਹਿਰਾਂ ਨੇ ਗਾ ਰਹੀਆਂ ਤੇ ਗਰਜ ਨੂੰ ਮਿਲਣ ਲਈ ਨੇ ਉਹ ਉਛਾਲੇ ਲਾ ਰਹੀਆਂ।

ਬਿਜਲੀ ਕੜਕਦੀ ਹੈ। ਰੋਹ ਨਾਲ ਝੱਗੋਝੱਗ ਹੋਈਆਂ ਲਹਿਰਾਂ ਚੀਖਦੀਆਂ, ਹਵਾਵਾਂ ਨਾਲ ਬਿਦ ਰਹੀਆਂ ਨੇ। ਔਹ ਹਵਾ ਨੇ ਲਹਿਰਾਂ ਦੇ ਝੁੰਡ ਨੂੰ ਆਪਣੀ ਤਕੜੀ ਗਲਵਕੜੀ ਵਿਚ ਜਕੜਿਆ ਹੈ ਤੇ ਘੁਮਾ ਕੇ ਵਹਿਸ਼ੀ ਕਰੋਧ ਨਾਲ ਉਹਨਾਂ ਨੂੰ ਪਟਕ ਕੇ ਚੱਟਾਨਾਂ 'ਤੇ ਮਾਰਿਆ ਹੈ, ਉਹਨਾਂ ਦੇ ਜਮੁਰਦੀ ਸਮੂਹ ਨੂੰ ਫੁਹਾਰ ਤੇ ਤੁਪਕੇ ਬਣਾ ਖਿੰਡਾ ਦਿੱਤਾ ਹੈ।

ਚੀਖਦਾ ਮੰਡਲਾ ਰਿਹਾ ਹੈ ਤੂਫ਼ਾਨੀ ਪੇਤਰੇਲ, ਕਾਲੀ ਬਿਜਲੀ ਦੀ ਲਕੀਰ

ਾਂਗ, ਤੀਰ ਵਾਂਗ ਬੱਦਲਾਂ ਨੂੰ ਵਿੰਨ੍ਹਦਾ, ਪਰਾਂ ਨਾਲ ਲਹਿਰਾਂ ਦੀ ਝੱਗ ਨੂੰ ਛੰਡਦਾ।

ਔਹ ਉਹ ਮੰਡਲਾ ਰਿਹਾ ਹੈ, ਦੈਂਤ ਵਾਂਗ—ਮਾਣ-ਭਰਿਆ, ਕਾਲਾ ਦੈਂਤ ਤੂਫ਼ਾਨ ਦਾ,—ਕਦੀ ਰੋਂਦਾ, ਕਦੀ ਹੱਸਦਾ। ਬੱਦਲਾਂ 'ਤੇ ਹੱਸਦਾ, ਤੇ ਖੁਸ਼ੀ ਨਾਲ ਰੋਣ ਲੱਗ ਪੈਂਦਾ ਹੈ ਉਹ!

ਉਹ ਗਰਜ ਦੇ ਰੋਹ ਵਿਚ,—ਕੋਮਲਭਾਵੀ ਦੈਂਤ—ਹੈ ਕਦੇ ਦਾ ਉਸ ਦੀ ਥਕਣ ਸੁਣਦਾ ਪਿਆ, ਉਸ ਦਾ ਵਿਸ਼ਵਾਸ ਏ ਕਿ ਬੱਦਲ ਸੂਰਜ ਨੂੰ ਲੁਕਾ ਸਕਦੇ ਨਹੀਂ—ਨਹੀਂ, ਲੁਕਾ ਸਕਦੇ ਨਹੀਂ!

ਹਵਾ ਹੈ ਚਿੰਘਾੜ ਰਹੀ।... ਬਿਜਲੀ ਕੜਕ ਰਹੀ ਏ।...

ਬੱਦਲਾਂ ਦੇ ਝੁੰਡ ਸਾਗਰ ਦੀ ਅਥਾਹ ਖਾਈ ਦੇ ਉਤੇ ਨੀਲੀਆਂ ਲਾਟਾਂ ਦੇ ਵਿਚ ਨੇ ਬਲ ਰਹੇ। ਬਿਜਲੀ ਦੇ ਤੀਰ ਸਾਗਰ ਬੋਚਦਾ ਹੈ ਤੇ ਡੂੰਘਾਨਾਂ ਆਪਣੀਆਂ ਵਿਚ ਜਾ ਬੁਝਾਉਂਦਾ ਹੈ। ਮੇਲ੍ਹਦੇ ਨੇ ਅੱਗ ਦੇ ਸੱਪਾਂ ਦੇ ਵਾਂਗ ਇਹਨਾਂ ਬਿਜਲੀਆਂ ਦੇ ਪਰਤੌ ਸਾਗਰ ਵਿਚ ਮਿਟਦੇ ਹੋਏ।

"ਤੂਫ਼ਾਨ! ਬਹੁਤ ਜਲਦੀ ਆਉਣ ਵਾਲਾ ਹੈ ਤੂਫ਼ਾਨ!"

ਰੋਹ ਨਾਲ ਚਿੰਘਾੜਦੇ ਸਾਗਰ 'ਤੇ ਬਿਜਲੀਆਂ ਵਿਚਕਾਰ ਦਲੇਰ ਤੂਫ਼ਾਨੀ ਪੇਤਰੇਲ ਮਾਣ ਨਾਲ ਮੰਡਲਾ ਰਿਹਾ ਹੈ; ਜਿੱਤ ਦਾ ਪੈਗ਼ੰਬਰ, ਕੂਕਦਾ ਹੈ ਉਹ:

"ਸ਼ਾਲਾ! ਖ਼ੂਬ ਜ਼ੋਰ ਜ਼ੋਰ ਨਾਲ ਆਏ ਤੂਫ਼ਾਨ!"

1901

ਪੀਲੇ ਬਘਿਆੜਾਂ ਵਰਗੇ ਦੰਦ ਨੰਗੇ ਕਰਦੀ ਨੇ, ਇਸ ਨੂੰ ਆਪਣੇ ਹੱਥਾਂ ਵਿਚ ਫੜਿਆ ਹੋਇਆ ਸੀ।

"ਕੀ ਗੱਲ—ਕਿਸੇ ਨੇ ਮਾਰਿਐ?" ਮੈਂ ਉਸ ਉਤੇ ਝੁਕਦਿਆਂ ਪੁੱਛਿਆ। ਉਸ ਨੇ ਧੂੜ ਵਿਚ ਮੱਖੀ ਵਾਂਗ ਆਪਣੀਆਂ ਨੰਗੀਆਂ ਲੱਤਾਂ ਮਾਰੀਆਂ ਤੇ ਆਪਣੇ ਭਾਰੇ ਸਿਰ ਨੂੰ ਮੋੜਦੀ ਹੋਈ ਕੂਕੀ:

"ਚਲਾ ਜਾ... ਬੇਸ਼ਰਮ... ਚਲਾ ਜਾ..."

ਮੈਂ ਸਮਝ ਗਿਆ ਕਿ ਕੀ ਗੱਲ ਹੈ। ਇਸ ਤੋਂ ਪਹਿਲਾਂ ਵੀ ਮੈਂ ਇਹ ਵੇਖ ਚੁਕਾ ਸਾਂ। ਬੇਸ਼ਕ ਮੈਂ ਡਰ ਗਿਆ, ਤੇ ਪਿੱਛੇ ਹਟ ਗਿਆ, ਪਰ ਔਰਤ ਨੇ ਉੱਚੀ ਉੱਚੀ, ਲਮਕਵੀਂ ਆਵਾਜ਼ ਵਿਚ ਚਿੱਲਾਉਣਾ ਸ਼ੁਰੂ ਕਰ ਦਿੱਤਾ, ਉਸ ਦੀਆਂ ਅੱਖਾਂ ਜਿਵੇਂ ਮੱਥੇ ਤੋਂ ਬਾਹਰ ਨਿਕਲਦੀਆਂ ਆ ਰਹੀਆਂ ਸਨ। ਉਹਨਾਂ ਵਿਚ ਅੱਥਰੂ ਆ ਗਏ ਤੇ ਉਸ ਦੇ ਲਾਲ ਹੋਏ ਹੋਏ ਤੇ ਤਣੇ ਹੋਏ ਚਿਹਰੇ ਉਤੇ ਵਗਣ ਲਗੇ।

ਇਹ ਵੇਖ ਕੇ ਮੈਂ ਵਾਪਸ ਉਸ ਦੇ ਕੋਲ ਚਲਾ ਗਿਆ। ਮੈਂ ਆਪਣਾ ਝੋਲਾ, ਕੇਤਲੀ ਤੇ ਬਾਟੀ ਹੇਠਾਂ ਸੁੱਟੀ, ਉਸ ਨੂੰ ਪਿੱਠ ਭਾਰ ਸਿੱਧੀ ਲਿਟਾ ਦਿੱਤਾ ਤੇ ਉਸ ਦੇ ਗੋਡੇ ਮੋੜਨ ਹੀ ਲੱਗਾ ਸਾਂ, ਜਦੋਂ ਉਸ ਨੇ ਮੈਨੂੰ ਪਰ੍ਹੇ ਧੱਕ ਦਿੱਤਾ, ਮੇਰੇ ਮੂੰਹ ਤੇ ਛਾਤੀ ਉਤੇ ਮਾਰਿਆ, ਮੁੜੀ ਤੇ ਚੌਹਾਂ ਲੱਤਾਂ ਬਾਹਾਂ ਦੇ ਭਾਰ ਰੀਂਗ ਕੇ ਝਾੜੀਆਂ ਵਿਚ ਘੁਸ ਗਈ, ਰਿੱਛਣੀ ਵਾਂਗ ਗੁਰਾਉਂਦੀ ਹੋਈ: "ਵਹਿਸ਼ੀ! ਸ਼ੈਤਾਨ!"

ਉਸ ਦੀਆਂ ਬਾਹਵਾਂ ਸਾਥ ਛੱਡ ਗਈਆਂ ਤੇ ਉਹ ਮੂੰਹ ਦੇ ਭਾਰ ਹੇਠਾਂ ਡਿਗ ਪਈ। ਉਸ ਨੇ ਮੁੜ ਚਿੱਲਾਉਣਾ ਸ਼ੁਰੂ ਕਰ ਦਿੱਤਾ ਤੇ ਜ਼ੋਰ ਜ਼ੋਰ ਦੀ ਲੱਤਾਂ ਮਾਰਨ ਲੱਗੀ।

ਜੋਸ਼ ਦੀ ਗਰਮੀ ਵਿਚ ਮੈਂ ਜਲਦੀ ਜਲਦੀ ਯਾਦ ਕੀਤਾ, ਜੋ ਕੁਝ ਮੈਨੂੰ ਇਸ ਕੰਮ ਬਾਰੇ ਪਤਾ ਸੀ। ਮੈਂ ਉਸ ਨੂੰ ਉਲਟਾ ਕੇ ਪਿੱਠ-ਭਾਰ ਪਾ ਦਿੱਤਾ ਤੇ ਉਸ ਦੀਆਂ ਲੱਤਾਂ ਉਤੇ ਨੂੰ ਕੀਤੀਆਂ—ਝਿੱਲੀ ਪਹਿਲਾਂ ਹੀ ਦਿੱਸਣ ਲੱਗ ਪਈ ਸੀ।

"ਚੁੱਪ-ਚਾਪ ਪਈ ਰਹੁ, ਹੁਣੇ ਹੋ ਜਾਏਗਾ।"

ਮੈਂ ਦੌੜਦਾ ਹੋਇਆ ਕੰਢੇ ਤੱਕ ਗਿਆ, ਆਪਣੀਆਂ ਬਾਹਾਂ ਚੜ੍ਹਾਈਆਂ, ਹੱਥ ਧੋਤੇ ਤੇ ਦਾਈ ਦਾ ਕੰਮ ਕਰਨ ਵਾਪਸ ਚਲਾ ਗਿਆ।

ਔਰਤ ਮਰੋੜੇ ਖਾ ਰਹੀ ਸੀ, ਜਿਵੇਂ ਬਰਚੇ ਦੀ ਛਿੱਲ ਅੱਗ ਵਿਚ ਮਰੋੜੇ ਖਾਂਦੀ ਹੈ। ਉਹ ਆਪਣੇ ਦੁਆਲੇ ਜ਼ਮੀਨ ਉਪਰ ਹੱਥ ਮਾਰ ਰਹੀ ਸੀ, ਸੁਕੇ ਘਾਹ ਦੀਆਂ ਤਿੜਾਂ ਨੂੰ ਤੋੜਦੀ ਸੀ ਤੇ ਆਪਣੇ ਮੂੰਹ ਵਿਚ ਤੁੰਨੀ ਜਾ ਰਹੀ ਸੀ, ਤੇ ਇੰਝ ਕਰਦਿਆਂ, ਉਹ ਵਹਿਸ਼ੀ ਲਾਲ-ਸੂਹੀਆਂ ਅੱਖਾਂ ਵਾਲੇ ਆਪਣੇ ਵਿੰਗੇ ਹੋਏ ਹੋਏ ਤੇ ਡਰਾਉਣੇ ਚਿਹਰੇ ਉਤੇ ਮਿੱਟੀ ਡੇਗੀ ਜਾ ਰਹੀ ਸੀ। ਫਿਰ ਝਿੱਲੀ

ਫਟ ਗਈ ਤੇ ਬੱਚੇ ਦਾ ਸਿਰ ਨਜ਼ਰ ਆਇਆ। ਮੇਰੇ ਲਈ ਉਸ ਦਾ ਜ਼ੋਰ ਜ਼ੋਰ ਦੀ ਲੱਤਾਂ ਮਾਰਨਾ ਬੰਦ ਕਰਨਾ ਜ਼ਰੂਰੀ ਸੀ, ਬੱਚੇ ਨੂੰ ਬਾਹਰ ਆਉਣ ਵਿਚ ਸਹਾਇਤਾ ਕਰਨਾ ਤੇ ਇਹ ਵੇਖਣਾ ਜ਼ਰੂਰੀ ਸੀ ਕਿ ਉਹ ਆਪਣਾ ਵਿੰਗਾ ਹੋਇਆ ਕਰਾਹੁੰਦਾ ਮੂੰਹ ਘਾਹ ਨਾਲ ਨਾ ਭਰ ਲਵੇ।...

ਅਸੀਂ ਇਕ ਦੂਜੇ ਨੂੰ ਜ਼ਰਾ ਕੁ ਗਾਲ੍ਹਾਂ ਕਢੀਆਂ—ਉਸ ਨੇ ਪੀਚੇ ਦੰਦਾਂ ਵਿਚੋਂ ਦੀ, ਮੈਂ ਸ਼ਾਂਤੀ ਨਾਲ। ਉਸ ਨੇ ਦਰਦ ਤੇ, ਸ਼ਾਇਦ, ਸ਼ਰਮ ਕਰਕੇ, ਤੇ ਮੈਂ ਘਬਰਾਹਟ ਤੇ ਉਸ ਦੇ ਲਈ ਅਥਾਹ ਹਮਦਰਦੀ ਕਰਕੇ...

"ਹਾਏ, ਰੱਬਾ!" ਉਹ ਆਪਣੇ ਨੀਲੇ ਹੋਏ ਹੋਏ ਤੇ ਝੱਗ ਛਡਦੇ ਬੁਲ੍ਹਾਂ ਨੂੰ ਟੁੱਕਦਿਆਂ ਕਰਾਹੀ, ਜਦੋਂ ਕਿ ਉਸ ਦੀਆਂ ਅੱਖਾਂ ਵਿਚੋਂ, ਜਿਹੜੀਆਂ ਇਕਦਮ ਧੁੱਪ ਵਿਚ ਧੁੰਦਲੀਆਂ ਹੋ ਗਈਆਂ ਲਗਦੀਆਂ ਸਨ, ਮਾਂ ਦੇ ਭਿਆਨਕ ਕਸ਼ਟ ਦੇ ਅੱਥਰੂ ਵਗੀ ਜਾ ਰਹੇ ਸਨ, ਤੇ ਉਸ ਦਾ ਸਾਰਾ ਸਰੀਰ ਝੋਲੇ ਖਾ ਰਿਹਾ ਸੀ, ਜਿਵੇਂ ਇਸ ਦੀਆਂ ਬੋਟੀਆਂ ਤੋੜੀਆਂ ਜਾ ਰਹੀਆਂ ਹੋਣ।

"ਚਲਾ ਜਾ ਏਥੋਂ, ਚੰਡਾਲ..."

ਉਹ ਮੁੜੀਆਂ ਬਾਹਵਾਂ ਨਾਲ ਮੈਨੂੰ ਪਰ੍ਹੇ ਧੱਕਦੀ ਰਹੀ ਤੇ ਮੈਂ ਉਸ ਨੂੰ ਜ਼ੋਰ ਪਾਉਂਦਿਆਂ ਕਿਹਾ:

"ਮੂਰਖ ਨਾ ਬਣ! ਜਲਦੀ ਕਰ ਤੇ ਕੰਮ ਮੁਕਾ..."

ਮੈਨੂੰ ਉਸ ਦੇ ਉਤੇ ਬਹੁਤ ਤਰਸ ਆ ਰਿਹਾ ਸੀ, ਤੇ ਇੰਝ ਲਗ ਰਿਹਾ ਸੀ ਕਿ ਜਿਵੇਂ ਅੱਥਰੂ ਉਸ ਦੀਆਂ ਅੱਖਾਂ ਵਿਚੋਂ ਨਹੀਂ, ਮੇਰੀਆਂ ਅੱਖਾਂ ਵਿਚੋਂ ਵਗ ਰਹੇ ਸਨ। ਮੇਰਾ ਦਿਲ ਦੁੱਖ ਨੇ ਮੱਲ ਲਿਆ ਤੇ ਮੇਰਾ ਚਿਲਾਉਣ ਉਤੇ ਜੀ ਕੀਤਾ। ਅਸਲ ਵਿਚ ਮੈਂ ਚਿੱਲਾ ਹੀ ਪਿਆ:

"ਜਲਦੀ ਕਰ, ਜਲਦੀ!"

ਤੇ ਲਓ—ਮੇਰੀਆਂ ਬਾਹਵਾਂ ਵਿਚ ਇਕ ਨਰ-ਬੱਚਾ ਪਿਆ ਸੀ—ਲਾਲ ਸੂਹਾ। ਭਾਵੇਂ ਅੱਥਰੂ ਮੇਰੀਆਂ ਨਜ਼ਰਾਂ ਧੁੰਦਲਾ ਰਹੇ ਸਨ, ਤਾਂ ਵੀ ਮੈਂ ਵੇਖ ਸਕਦਾ ਸਾਂ ਕਿ ਉਹ ਸਾਰਾ ਲਾਲ ਤੇ, ਪਹਿਲਾਂ ਹੀ, ਦੁਨੀਆ ਨਾਲ ਨਾਖ਼ੁਸ਼ ਸੀ, ਪਲਸੇਟੇ ਮਾਰ ਰਿਹਾ ਸੀ, ਜ਼ੋਰ ਜ਼ੋਰ ਦੀ ਚਿੱਲਾ ਰਿਹਾ ਸੀ, ਭਾਵੇਂ ਅਜੇ ਵੀ ਉਹ ਆਪਣੀ ਮਾਂ ਨਾਲ ਬੱਝਾ ਹੋਇਆ ਸੀ। ਉਸ ਦੀਆਂ ਅੱਖਾਂ ਨੀਲੀਆਂ ਸਨ, ਅਜੀਬ ਨਿੱਕਾ ਜਿਹਾ ਨੱਕ ਉਸ ਦੇ ਲਾਲ ਝੁਰੜੀਆਂ ਵਾਲੇ ਮੂੰਹ ਉਤੇ ਫਿੱਸਿਆ ਲੱਗਾ ਹੋਇਆ ਸੀ ਤੇ ਉਸ ਦੇ ਬੁਲ੍ਹ ਫਰਕ ਰਹੇ ਸਨ ਜਦ ਕਿ ਉਹ ਚਿੱਲਾ ਰਿਹਾ ਸੀ:

"ਇ-ਯਾ-ਆ... ਇ-ਯਾ-ਆ..."

ਉਹ ਏਨਾ ਤਿਲਕਵਾਂ ਸੀ ਕਿ ਮੈਨੂੰ ਡਰ ਸੀ ਕਿਧਰੇ ਉਹ ਮੇਰੇ ਹੱਥਾਂ ਵਿਚੋਂ ਨਾ ਤਿਲਕ ਜਾਏ। ਮੈਂ ਗੋਡਿਆਂ ਭਾਰ ਹੋਇਆ ਹੋਇਆ ਸਾਂ, ਉਸ ਵੱਲ ਵੇਖ

ਰਿਹਾ ਤੇ ਹੱਸ ਰਿਹਾ ਸਾਂ—ਉਸ ਨੂੰ ਵੇਖ ਕੇ ਮੈਂ ਏਨਾ ਖਿੜ ਗਿਆ ਸਾਂ! ਤੇ ਮੈਂ ਬਿਲਕੁਲ ਭੁੱਲ ਗਿਆ ਸਾਂ ਕਿ ਅੱਗੋਂ ਕੀ ਕਰਨਾ ਹੈ।

"ਨਾੜੂ ਕੱਟ ਦੇ..." ਮਸਾਂ ਸੁਣੀਂਦੀ ਆਵਾਜ਼ ਵਿਚ ਮਾਂ ਬੋਲੀ; ਉਸ ਦੀਆਂ ਅੱਖਾਂ ਬੰਦ ਸਨ, ਉਸ ਦਾ ਚਿਹਰਾ ਲਮਕਿਆ ਹੋਇਆ ਤੇ ਮੁਰਦੇ ਵਾਂਗ ਭੂਸਲਾ ਪਿਆ ਹੋਇਆ ਸੀ। ਆਪਣੇ ਨੀਲੇ ਪਏ ਬੁਲ੍ਹਾਂ ਨਾਲ ਉਸ ਨੇ ਹੌਲੀ ਜਿਹੀ ਦੁਹਰਾਇਆ:

"ਆਪਣੇ ਚਾਕੂ ਨਾਲ... ਇਸ ਦਾ ਨਾੜੂ ਕੱਟ ਦੇਹ..."

ਮੇਰਾ ਚਾਕੂ ਬਾਰਕ ਵਿਚ ਗੁੰਮ ਗਿਆ ਸੀ, ਸੋ ਮੈਂ ਦੰਦ ਨਾਲ ਨਾੜੂ ਟੁੱਕਿਆ। ਬੱਚਾ ਓਰੇਲਵਾਸੀਆਂ ਦੀ ਖਰਜ ਆਵਾਜ਼ ਵਿਚ ਚਿੱਲਾ ਰਿਹਾ ਸੀ ਤੇ ਮਾਂ ਮੁਸਕ੍ਰਾ ਰਹੀ ਸੀ। ਮੈਨੂੰ ਉਸ ਦੀਆਂ ਅੱਖਾਂ ਦੀਆਂ ਉਂਘਲਾਉਂਦੀਆਂ ਡੂੰਘਾਨਾਂ ਵਿਚ ਕਰਾਮਾਤੀ ਜਿਹੀ ਨੀਲੀ ਰੌਸ਼ਨੀ ਫਿਰ ਜਿਊ ਪਈ ਦਿਸੀ, ਤੇ ਉਸ ਦਾ ਸਾਂਵਲਾ ਹੱਥ ਉਸ ਦੇ ਘੱਗਰੇ ਹੇਠ ਕੁਝ ਟਟੋਲ ਰਿਹਾ ਸੀ, ਜੇਬ ਲਭ ਰਿਹਾ ਸੀ, ਜਦੋਂ ਕਿ ਉਸ ਨੇ ਲਹੂ-ਲਿਬੜੇ ਆਪਣੇ ਟੁੱਕੇ ਹੋਏ ਬੁਲ੍ਹਾਂ ਵਿਚੋਂ ਸਾਹ ਲੈਂਦਿਆਂ ਮੈਨੂੰ ਕਿਹਾ:

"ਮੇਰੇ ਵਿਚ... ਸਾਹ ਸਤ... ਨਹੀਂ। ਮੇਰੀ... ਜੇਬ ਵਿਚ ਰਤਾ ਕੁ... ਪੱਟੀ ਏ।... ਇਹਦਾ ਨਾੜੂ... ਬੰਨ੍ਹ ਦੇ।"

ਮੈਂ ਪੱਟੀ ਲਭੀ ਤੇ ਬੱਚੇ ਦਾ ਨਾੜੂ ਬੰਨ੍ਹ ਦਿੱਤਾ। ਉਸ ਦੀ ਮੁਸਕ੍ਰਾਹਟ ਵਿਚ ਚਮਕ ਆ ਗਈ, ਏਨੀ ਖੁਸ਼ ਤੇ ਰੌਸ਼ਨ ਕਿ ਇਸ ਨੇ ਮੇਰੀਆਂ ਅੱਖਾਂ ਹੀ ਚੁੰਧਿਆ ਦਿੱਤੀਆਂ।

"ਸਿੱਧੀ ਹੋ ਕੇ ਲੇਟ। ਮੈਂ ਇਸ ਨੂੰ ਨੁਹਾ ਲਿਆਵਾਂ।"

ਉਹ ਫ਼ਿਕਰਮੰਦੀ ਨਾਲ ਬੁੜਬੁੜਾਈ:

"ਖਿਆਲ ਨਾਲ... ਹੌਲੀ ਹੌਲੀ ਨੁਹਾਈਂ... ਖ਼ਿਆਲ ਨਾਲ..."

ਮਨੁਖਤਾ ਦੇ ਇਸ ਲਾਲ ਟੋਟੇ ਨੂੰ ਨਰਮ ਵਤੀਰੇ ਦੀ ਬਿਲਕੁਲ ਲੋੜ ਨਹੀਂ ਸੀ। ਉਹ ਆਪਣੀਆਂ ਮੁੱਠੀਆਂ ਵੱਟ ਰਿਹਾ ਤੇ ਚਿੱਲਾ ਰਿਹਾ ਸੀ ਜਿਵੇਂ ਕਿ ਮੈਨੂੰ ਲੜਾਈ ਕਰਨ ਲਈ ਵੰਗਾਰ ਰਿਹਾ ਹੋਵੇ:

"ਇ-ਯਾ-ਆ... ਇ-ਯਾ-ਆ..."

"ਹਾਂ, ਹਾਂ! ਜ਼ਰਾ ਜ਼ੋਰ ਨਾਲ, ਬੱਚੂ, ਨਹੀਂ ਤਾਂ ਲੋਕੀਂ ਤੇਰੀ ਸਿਰੀ ਲਾਹ ਲੈਣਗੇ ਮਰੋੜ ਕੇ।"

ਜਦੋਂ ਉਹਨੇ ਸਾਡੇ ਦੋਹਾਂ ਉਤੇ ਆ ਕੇ ਪਈ ਪਹਿਲੀ ਚੰਚਲ ਲਹਿਰ ਦੀ ਫੁਹਾਰ ਦੀ ਛੁਹ ਮਹਿਸੂਸ ਕੀਤੀ ਤਾਂ ਉਸ ਨੇ ਸਭ ਤੋਂ ਵਧ ਜੋਸ਼ ਭਰੀ ਤੇ ਸਭ ਤੋਂ ਵਧ ਉੱਚੀ ਚੀਕ ਮਾਰੀ। ਮਗਰੋਂ ਜਦੋਂ ਮੈਂ ਉਸ ਦੀ ਛਾਤੀ ਤੇ ਪਿੱਠ ਨੂੰ ਥਪਕ ਥਪਕ ਕੇ ਧੋਤਾ, ਤਾਂ ਉਸ ਨੇ ਆਪਣੀਆਂ ਅੱਖਾਂ ਮੀਟ ਲਈਆਂ ਤੇ ਜ਼ੋਰ ਜ਼ੋਰ ਦੀ

ਹੱਥ-ਪੈਰ ਮਾਰਨੇ ਤੇ ਚਿਲਾਉਣਾ ਸ਼ੁਰੂ ਕਰ ਦਿੱਤਾ, ਜਦੋਂ ਕਿ ਇਕ ਇਕ ਕਰਕੇ ਲਹਿਰਾਂ ਉਸ ਨੂੰ ਧੋਣ ਲੱਗੀਆਂ।

''ਚੀਕ, ਓਰੇਲ-ਵਾਸੀਆ! ਪੂਰਾ ਜ਼ੋਰ ਲਾ ਕੇ ਚੀਕ...''

ਜਦੋਂ ਅਸੀਂ ਉਸ ਦੀ ਮਾਂ ਕੋਲ ਪਰਤੇ ਤਾਂ ਉਹ ਅੱਖਾਂ ਬੰਦ ਕਰੀ ਜ਼ਮੀਨ ਉਤੇ ਪਈ ਸੀ, ਤੇ ਜਣੇਪੇ ਤੋਂ ਪਿਛੋਂ ਦੀਆਂ ਪੀੜਾਂ ਕਾਰਨ ਆਪਣੇ ਬੁਲ੍ਹ ਟੁੱਕ ਰਹੀ ਸੀ, ਪਰ ਕਰਾਹਟ ਤੇ ਆਹਾਂ ਦੇ ਵਿਚੋਂ ਮੈਨੂੰ ਉਸ ਦੀ ਫੁਸਫੁਸਾਹਟ ਸੁਣਾਈ ਦਿੱਤੀ:

''ਲਿਆ, ਮੈਨੂੰ ਦੇ...''

''ਸਾਹ ਲੈ ਜ਼ਰਾ।''

''ਮੈਨੂੰ ਦੇ ਦੇ!''

ਟਟੋਲਦੇ, ਕੰਬਦੇ ਹੱਥਾਂ ਨਾਲ ਉਸ ਨੇ ਆਪਣਾ ਬਲਾਊਜ਼ ਖੋਹਲਣਾ ਸ਼ੁਰੂ ਕੀਤਾ। ਮੈਂ ਉਸ ਨੂੰ ਛਾਤੀ ਢਿੱਲੀ ਕਰਨ ਵਿਚ ਸਹਾਇਤਾ ਦਿੱਤੀ। ਉਸ ਦੀਆਂ ਛਾਤੀਆਂ ਵੀਹ ਬੱਚਿਆਂ ਨੂੰ ਪਾਲਣ ਲਈ ਬਣੀਆਂ ਸਨ। ਮੈਂ ਊਧਮ ਮਚਾਉਂਦੇ ਓਰੇਲਵਾਸੀ ਨੂੰ ਉਸ ਦੇ ਨਿਘੇ ਸਰੀਰ ਨਾਲ ਲਾ ਦਿੱਤਾ। ਉਹ ਇਕਦਮ ਸਭ ਕੁਝ ਸਮਝ ਗਿਆ ਤੇ ਚੁੱਪ ਕਰ ਗਿਆ।

''ਹੇ ਪਾਵਨ ਕੰਨਿਆਂ, ਮਾਂ ਮਰੀਅਮ,'' ਕੰਬਦਿਆਂ, ਤੇ ਆਪਣੇ ਖਿਲਰੇ ਹੋਏ ਸਿਰ ਨੂੰ ਝੋਲੇ ਉਤੇ ਇਧਰ ਉਧਰ ਮਾਰਦਿਆਂ, ਮਾਂ ਨੇ ਸਾਹ ਲਿਆ।

ਇਕਦਮ, ਜ਼ਰਾ ਕੁ ਚੀਕ ਨਾਲ, ਉਸ ਨੇ ਆਪਣੀਆਂ ਅੱਖਾਂ ਫੇਰ ਖੋਹਲੀਆਂ—ਮਾਤ੍ਰੀਤਵ ਦੀਆਂ ਪਵਿਤਰ, ਅਕਹਿ ਸੁੰਦਰ ਅੱਖਾਂ। ਉਹ ਨੀਲੀਆਂ ਸਨ, ਤੇ ਨੀਲੇ ਆਕਾਸ਼ ਵੱਲ ਵੇਖ ਰਹੀਆਂ ਸਨ। ਉਹਨਾਂ ਵਿਚ ਖੁਸ਼ੀ ਭਰੀ, ਕ੍ਰਿਤੱਗ ਮੁਸਕ੍ਰਾਹਟ ਲਿਸ਼ਕ ਰਹੀ ਤੇ ਘੁਲਮਿਲ ਰਹੀ ਸੀ। ਆਪਣੇ ਬੋਝਲ ਹੱਥ ਨੂੰ ਚੁਕਦਿਆਂ ਹੋਇਆਂ, ਉਸ ਨੇ ਹੌਲੀ ਹੌਲੀ ਆਪਣੇ ਉਤੇ ਤੇ ਬੱਚੇ ਉਤੇ ਸਲੀਬ ਦਾ ਚਿੰਨ੍ਹ ਬਣਾਇਆ।

''ਹੇ ਪਾਵਨ ਕੰਨਿਆਂ, ਮਾਂ ਮਰੀਅਮ, ਤੇਰੀ ਜੈ ਹੋਵੇ...''

ਉਸ ਦੀਆਂ ਅੱਖਾਂ ਬੁਝ ਗਈਆਂ, ਤੇ ਉਹ ਕਿੰਨਾ ਚਿਰ ਚੁੱਪ-ਚਾਪ, ਮਸਾਂ ਸਾਹ ਲੈਂਦਿਆਂ, ਬੈਠੀ ਰਹੀ। ਫਿਰ ਇਕਦਮ, ਵਿਹਾਰੀ ਅੰਦਾਜ਼ ਵਿਚ, ਜ਼ੋਰ ਨਾਲ ਮੈਨੂੰ ਕਿਹਾ:

''ਮੇਰਾ ਝੋਲਾ ਖੋਹਲੀਂ, ਕਾਕਾ।''

ਮੈਂ ਝੋਲਾ ਖੋਹਲਿਆ। ਉਸ ਨੇ ਟਿਕਵੀਂ ਨਜ਼ਰ ਨਾਲ ਤੇ ਹਲਕੀ ਜਿਹੀ ਮੁਸਕ੍ਰਾਹਟ ਨਾਲ ਮੇਰੇ ਵੱਲ ਵੇਖਿਆ, ਤੇ ਮੈਨੂੰ ਲੱਗਾ ਜਿਵੇਂ ਉਸ ਦੀਆਂ ਖੋਖਲੀਆਂ ਗੱਲ੍ਹਾਂ ਤੇ ਸਿਲ੍ਹੇ ਮੱਥੇ ਉਤੇ ਕੋਈ ਰੰਗਤ ਦੌੜ ਗਈ ਹੋਵੇ।

''ਇਕ ਮਿੰਟ ਲਈ ਇਥੋਂ ਚਲਾ ਜਾਹ...''

''ਐਵੇਂ ਜ਼ੋਰ ਨਾ ਲਾ।''

''ਹੱਛਾ, ਹੱਛਾ, ਤੂੰ ਚੱਲ ਜ਼ਰਾ।''

ਮੈਂ ਪਰ੍ਹੇ ਝਾੜੀਆਂ ਵਿਚ ਚਲਾ ਗਿਆ। ਮੇਰਾ ਦਿਲ ਥਕਾਵਟ ਮਹਿਸੂਸ ਕਰ ਰਿਹਾ ਸੀ, ਤੇ ਇੰਝ ਲਗਦਾ ਸੀ ਜਿਵੇਂ ਖੁਸ਼ ਪੰਛੀ ਮੇਰੇ ਸੀਨੇ ਵਿਚ ਹੌਲੀ ਹੌਲੀ ਗਾ ਰਹੇ ਹੋਣ। ਸਾਗਰ ਦੀ ਅਨੰਤ ਸ਼ਾਂ–ਸ਼ਾਂ ਨਾਲ ਰਲ ਕੇ, ਇਹ ਏਨਾ ਚੰਗਾ ਲਗ ਰਿਹਾ ਸੀ ਕਿ ਮੈਂ ਇਸ ਨੂੰ ਇਕ ਸਾਲ ਤੱਕ ਸੁਣੀ ਜਾ ਸਕਦਾ ਸਾਂ...

ਕਿਧਰੇ ਨੇੜੇ ਜਿਹੇ ਹੀ ਮੈਨੂੰ ਕਿਸੇ ਝਰਨੇ ਦੀ ਗੁੜ–ਗੁੜ ਸੁਣਾਈ ਦਿੱਤੀ। ਇਹ ਇੰਝ ਸੀ ਜਿਵੇਂ ਕੋਈ ਕੁੜੀ ਆਪਣੀ ਸਹੇਲੀ ਨੂੰ ਆਪਣੇ ਪ੍ਰੀਤਮ ਦੀਆਂ ਗੱਲਾਂ ਸੁਣਾ ਰਹੀ ਹੋਵੇ।

ਝਾੜੀਆਂ ਦੇ ਉਪਰ ਪੀਲੇ ਰੁਮਾਲ ਵਿਚ ਬੱਝਾ ਸਿਰ ਵਿਖਾਈ ਦਿੱਤਾ, ਹੁਣ ਇਹ ਠੀਕ ਤਰ੍ਹਾਂ ਬੱਝਾ ਹੋਇਆ ਸੀ।

''ਕਿਉਂ, ਕੀ ਗੱਲ? ਤੂੰ ਬੜੀ ਜਲਦੀ ਉੱਠ ਪਈ ਏਂ!''

ਇਕ ਝਾੜੀ ਦੀਆਂ ਸਾਰੀਆਂ ਟਾਹਣੀਆਂ ਨੂੰ ਫੜ ਕੇ ਉਹ ਉਥੇ ਬੈਠੀ ਸੀ। ਉਸ ਦਾ ਚਿਹਰਾ ਸਵਾਹ–ਰੰਗਾ ਹੋਇਆ ਸੀ, ਜਿਸ ਤਰ੍ਹਾਂ ਉਸ ਵਿਚੋਂ ਸਾਰੀ ਜਾਨ ਖਿਚ ਲਈ ਗਈ ਹੋਵੇ, ਤੇ ਅੱਖਾਂ ਦੀ ਥਾਂ ਦੋ ਵੱਡੇ ਵੱਡੇ ਨੀਲੇ ਟੋਏ ਸਨ। ਉਹ ਮੁਸਕ੍ਰਾਈ ਤੇ ਸੁਹਲ ਜਿਹੇ ਜਜ਼ਬੇ ਨਾਲ ਬੋਲੀ:

''ਵੇਖ, ਕਿੱਦਾਂ ਸੁੱਤਾ ਹੋਇਐ।...''

ਉਹ ਠੀਕ ਸੁੱਤਾ ਹੋਇਆ ਸੀ, ਜਿਥੋਂ ਤੱਕ ਮੈਂ ਵੇਖ ਸਕਦਾ ਸਾਂ, ਦੂਜੇ ਬੱਚਿਆਂ ਨਾਲੋਂ ਕੋਈ ਫ਼ਰਕ ਨਹੀਂ ਸੀ। ਜੇ ਕੋਈ ਫ਼ਰਕ ਸੀ ਤਾਂ ਮਾਹੌਲ ਦਾ ਸੀ: ਉਹ ਇਕ ਝਾੜੀ ਦੇ ਹੇਠਾਂ ਲਿਸ਼ਕਦੇ ਪਤਝੜੀ ਪੱਤਿਆਂ ਦੇ ਢੇਰ ਉਤੇ ਪਿਆ ਹੋਇਆ ਸੀ—ਇਸ ਤਰ੍ਹਾਂ ਓਰੇਲ ਵਿਚ ਨਹੀਂ ਹੁੰਦਾ ਹੋਵੇਗਾ।

''ਤੈਨੂੰ ਲੇਟ ਜਾਣਾ ਚਾਹੀਦੈ ਮਾਂ...''

''ਨਹੀਂ,'' ਉਸ ਨੇ ਹੌਲੀ ਜਿਹੀ ਆਪਣਾ ਸਿਰ ਮਾਰਦਿਆਂ ਕਿਹਾ। ''ਮੈਨੂੰ ਤਿਆਰ ਹੋ ਕੇ ਓਥੇ ਜਾਣਾ ਚਾਹੀਦੈ, ਕੀ ਨਾਂ ਲਈਦਾ ਉਹਦਾ...''

''ਓਚੇਮਚੀਰੀ?''

''ਹਾਂ–ਆਂ। ਮੇਰੇ ਨਾਲ ਦੇ ਤਾਂ ਹੁਣ ਕਿੰਨੇ ਵਰਸਤ ਅੱਗੇ ਨਿਕਲ ਗਏ ਹੋਣਗੇ।''

''ਕੀ ਸਚਮੁਚ ਤੂੰ ਪੈਦਲ ਜਾਏਂਗੀ?''

''ਪਾਵਨ ਕੰਨਿਆਂ ਦੇ ਆਸਰੇ। ਉਹ ਮੇਰੀ ਸਹਾਇਤਾ ਕਰੇਗੀ...''

ਸੋ, ਜੇ ਪਾਵਨ ਕੰਨਿਆਂ ਉਹਦੇ ਨਾਲ ਸੀ, ਤਾਂ ਮੈਂ ਕੀ ਕਹਿ ਸਕਦਾ ਸਾਂ!

ਉਸ ਨੇ ਹੇਠਾਂ ਨਿੱਕੇ ਜਿਹੇ ਝੁਰੜਾਏ ਮੂੰਹ ਵੱਲ ਵੇਖਿਆ। ਉਸ ਦੀਆਂ ਅੱਖਾਂ ਵਿਚੋਂ ਦਿਆਲੂ ਪ੍ਰਕਾਸ਼ ਦੇਂਦੀਆਂ ਰਿਸ਼ਮਾਂ ਨਿਕਲ ਰਹੀਆਂ ਸਨ। ਉਸ ਨੇ ਆਪਣੇ

ਬੁਲ੍ਹਾਂ ਉਤੇ ਜੀਭ ਫੇਰੀ ਤੇ ਆਪਣੀ ਛਾਤੀ ਉਤੇ ਮਾੜੀਆਂ ਮਾੜੀਆਂ ਥਪਕੀਆਂ ਲਈਆਂ।

ਮੈਂ ਅੱਗ ਬਾਲੀ ਤੇ ਇਸ ਦੇ ਆਸੇ-ਪਾਸੇ ਪੱਥਰ ਰਖੇ, ਜਿਨ੍ਹਾਂ ਉਤੇ ਕੇਤਲੀ ਰਖੀ ਜਾ ਸਕੇ।

"ਮੈਂ ਇਕ ਮਿੰਟ ਵਿਚ ਤੇਰੇ ਲਈ ਚਾਹ ਬਣਾ ਦਿਆਂਗਾ।..."

"ਹਾਂ, ਜ਼ਰੂਰ ਬਣਾ। ਮੇਰੇ ਅੰਦਰ ਤਾਂ ਜਿਵੇਂ ਸਭ ਕੁਝ ਸੁੱਕ ਗਿਆ ਲਗਦੈ।..."

"ਤੇਰੇ ਲੋਕੀਂ ਤੈਨੂੰ ਕਿਉਂ ਛੱਡ ਗਏ?"

"ਉਹ ਨਹੀਂ ਛੱਡ ਗਏ। ਮੈਂ ਹੀ ਪਿੱਛੇ ਰਹਿ ਗਈ। ਉਹਨਾਂ ਨੇ ਜ਼ਰਾ ਪੀਤੀ ਹੋਈ ਸੀ... ਤੇ ਚੰਗਾ ਈ ਹੋਇਆ। ਜ਼ਰਾ ਖ਼ਿਆਲ ਕਰ ਜੇ ਇਹੋ ਜਿਹੇ ਵੇਲੇ ਉਹ ਸਾਮ੍ਹਣੇ ਹੁੰਦੇ ਤਾਂ!"

ਉਸ ਨੇ ਮੇਰੇ ਵੱਲ ਨਜ਼ਰ ਮਾਰੀ ਤੇ ਆਪਣੀ ਅਰਕ ਨਾਲ ਆਪਣਾ ਮੂੰਹ ਢੱਕ ਲਿਆ। ਫਿਰ ਥੁੱਕਿਆ, ਜਿਸ ਵਿਚ ਕੁਝ ਖ਼ੂਨ ਸੀ ਤੇ ਸ਼ਰਮਿੰਦੀ ਜਿਹੀ ਹੋਈ ਮੁਸਕ੍ਰਾਈ।

"ਇਹ ਤੇਰਾ ਪਹਿਲਾ ਬਾਲ ਏ?"

"ਹਾਂ। ਤੂੰ ਕੌਣ ਏਂ?"

" ਬੱਸ, ਇਕ ਆਦਮੀ..."

"ਆਦਮੀ ਤਾਂ ਤੂੰ ਹੈਂ ਈ। ਵਿਆਹਿਆ ਹੋਇਐਂ?"

"ਇਸ ਗੱਲ ਦਾ ਮੈਨੂੰ ਮਾਣ ਨਹੀਂ ਮਿਲਿਆ..."

"ਝੂਠ ਬੋਲਦੈਂ।"

"ਕਾਹਦੇ ਲਈ ਮੈਂ ਝੂਠ ਬੋਲਾਂਗਾ?"

ਉਸ ਨੇ ਅੱਖਾਂ ਨੀਵੀਆਂ ਕਰ ਲਈਆਂ ਤੇ ਸੋਚਣ ਲਗ ਪਈ। ਫਿਰ ਬੋਲੀ: "ਤੈਨੂੰ ਫਿਰ ਇਹਨਾਂ ਤੀਵੀਆਂ ਵਾਲੇ ਕੰਮਾਂ ਦਾ ਕਿਵੇਂ ਪਤੈ?"

ਹੁਣ ਮੇਰੀ ਝੂਠ ਬੋਲਣ ਦੀ ਘੜੀ ਆ ਗਈ ਸੀ।

"ਮੈਂ ਇਹ ਸਿਖਿਆ ਹੋਇਐ," ਮੈਂ ਕਿਹਾ। "ਮੈਂ ਵਿਦਿਆਰਥੀ ਹਾਂ—ਤੈਨੂੰ ਪਤੈ ਕੀ ਹੁੰਦੈ ਇਹ?"

"ਲੈ, ਤੇ ਸਾਡੇ ਪਾਦਰੀ ਦਾ ਵੱਡਾ ਮੁੰਡਾ ਵੀ ਵਿਦਿਆਰਥੀ ਏ। ਉਹ ਪਾਦਰੀ ਬਨਣ ਦੀ ਪੜ੍ਹਾਈ ਕਰ ਰਿਹੈ..."

"ਖ਼ੈਰ ਮੈਂ ਵੀ ਉਹਨਾਂ ਵਿਚੋਂ ਇਕ ਹਾਂ। ਮੈਂ ਜਾ ਕੇ ਕੁਝ ਪਾਣੀ ਲਿਆਵਾਂ।"

ਔਰਤ ਨੇ ਆਪਣਾ ਸਿਰ ਬੱਚੇ ਉਤੇ ਝੁਕਾਇਆਂ, ਇਹ ਸੁਨਣ ਲਈ ਕਿ ਉਹ ਸਾਹ ਵੀ ਲੈ ਰਿਹੈ ਜਾਂ ਨਹੀਂ। ਫਿਰ ਉਸ ਨੇ ਸਾਗਰ ਵੱਲ ਨਜ਼ਰ ਮਾਰੀ।

''ਮੈਂ ਮੂੰਹ-ਹੱਥ ਧੋ ਲੈਂਦੀ ਤਾਂ ਚੰਗਾ ਸੀ। ਪਰ ਇਥੋਂ ਦੇ ਪਾਣੀ ਦਾ ਮੈਨੂੰ ਨਹੀਂ ਪਤਾ, ਕਿੱਦਾਂ ਦਾ ਏ? ਲੂਣਾ ਤੇ ਕੌੜਾ...''

''ਜਾ ਤੇ ਆਪਣਾ ਮੂੰਹ ਹੱਥ ਧੋ ਲੈ ਇਸ ਨਾਲ—ਇਹ ਬੜਾ ਮਾਫ਼ਕ ਪਾਣੀ ਏ।''

''ਸੱਚ?''

''ਹਾਂ। ਤੇ ਝਰਨੇ ਦੇ ਪਾਣੀ ਨਾਲੋਂ ਨਿਘਾ ਏ। ਉਥੋਂ ਦਾ ਪਾਣੀ ਤਾਂ ਬਰਫ਼ ਵਰਗੈ।''

''ਜੇ ਤੂੰ ਆਖਦੈਂ ਤਾਂ...''

ਇਕ ਅਬਖ਼ਾਜ਼ੀ*, ਉਂਘਲਾਉਂਦਾ ਹੋਇਆ, ਸਿਰ ਛਾਤੀ ਉਤੇ ਸੁੱਟੀ, ਘੋੜੇ ਉਤੇ ਜੂੰ-ਟੋਰ ਜਾਂਦਾ ਕੋਲੋਂ ਦੀ ਲੰਘਿਆ। ਨਿੱਕਾ ਜਿਹਾ ਸੇਤਾ ਘੋੜਾ, ਤਣੇ ਹੋਏ ਪੱਠਿਆਂ ਵਾਲਾ, ਕੰਨ ਫੜਕਾ ਰਿਹਾ ਸੀ ਤੇ ਉਸ ਨੇ ਗੋਲ ਕਾਲੀਆਂ ਅੱਖਾਂ ਨਾਲ ਕਾਣੀ ਅੱਖ ਨਾਲ ਸਾਡੇ ਵੱਲ ਵੇਖਿਆ ਤੇ ਥੁਣਕਿਆ। ਸਵਾਰ ਨੇ ਹੁਝਕੇ ਨਾਲ ਸਿਰ ਚੁਕਿਆ, ਜਿਸ ਉਤੇ ਘਸਿਆ ਹੋਇਆ ਚਰੂ ਦਾ ਟੋਪ ਪਿਆ ਹੋਇਆ ਸੀ, ਸਾਡੇ ਵੱਲ ਵੇਖਿਆ, ਤੇ ਸਿਰ ਫੇਰ ਹੇਠਾਂ ਕਰ ਲਿਆ।

''ਅਜੀਬ ਲੋਕ ਨੇ ਏਥੋਂ ਦੇ, ਤੇ ਵੇਖਣ ਵਿਚ ਕਿੰਨੇ ਡਰਾਉਣੇ ਲਗਦੇ ਨੇ,'' ਓਰੇਲਵਾਸੀ ਔਰਤ ਹੌਲੀ ਜਿਹੀ ਬੋਲੀ।

ਮੈਂ ਕੁਝ ਪਾਣੀ ਲੈਣ ਚਲਾ ਗਿਆ। ਤੇਜ਼ ਧਾਰ, ਨਿਰਮਲ ਤੇ ਪਾਰੇ ਵਾਂਗ ਥਰਕਦਾ ਪਾਣੀ ਪੱਥਰਾਂ ਉਪਰੋਂ ਛਾਲਾਂ ਲਗਾ ਰਿਹਾ ਸੀ ਤੇ ਪਤਝੜੀ ਪੱਤੇ ਪਾਣੀ ਵਿਚ ਖੁਸ਼ੀ ਨਾਲ ਤਰਪੁਲੀਆਂ ਮਾਰ ਰਹੇ ਸਨ। ਅਦਭੁਤ! ਮੈਂ ਮੂੰਹ ਹੱਥ ਧੋਤਾ, ਕੇਤਲੀ ਭਰੀ ਤੇ ਵਾਪਸ ਤੁਰ ਪਿਆ। ਝਾੜੀਆਂ ਦੇ ਵਿਚੋਂ ਮੈਂ ਵੇਖਿਆ, ਔਰਤ ਫਿਕਰਮੰਦੀ ਨਾਲ ਪਿੱਛੇ ਨੂੰ ਤੱਕਦੀ ਹੋਈ ਗੋਡਿਆਂ ਭਾਰ ਰਿੜ੍ਹ ਰਹੀ ਸੀ।

''ਕੀ ਗੱਲ ਏ?''

ਉਹ ਤ੍ਰਭਕ ਗਈ ਤੇ ਉਸ ਦਾ ਮੂੰਹ ਫੱਕ ਹੋ ਗਿਆ। ਉਹ ਆਪਣੇ ਹੇਠਾਂ ਕੋਈ ਚੀਜ਼ ਲੁਕਾਉਣ ਦੀ ਕੋਸ਼ਿਸ਼ ਕਰ ਰਹੀ ਸੀ। ਮੈਂ ਅੰਦਾਜ਼ਾ ਲਾ ਲਿਆ।

''ਲਿਆ, ਮੈਨੂੰ ਫੜਾ, ਮੈਂ ਇਹ ਦਬ ਦੇਵਾਂਗਾ।''

''ਨਾ ਵੇ ਵੀਰਾ! ਇਹ ਤਾਂ ਬਾਨਿਯਾ** ਹੇਠ, ਜ਼ਮੀਨ ਦੇ ਹੇਠਾਂ ਕਰਨਾ ਜ਼ਰੂਰੀ ਏ...''

''ਜਲਦੀ ਹੀ ਇਥੇ ਬਾਨਿਯਾ ਬਨਣ ਵਾਲੈ, ਤੇਰਾ ਖਿਆਲ ਏ!''

---

* ਕੋਹਕਾਫ਼ ਵਿਚ ਰਹਿੰਦੀ ਇਕ ਜਾਤੀ।—**ਸੰਪਾ**:

** ਰੂਸੀ ਹਮਾਮ।—**ਸੰਪਾ**:

"ਤੂੰ ਹਾਸਾ ਕਰਦੈਂ, ਤੇ ਮੈਨੂੰ ਡਰ ਲਗਦੈ! ਜੇ ਕਿਸੇ ਜਨੌਰ ਨੇ ਇਹਨੂੰ ਖਾ ਲਿਆ ਤਾਂ... ਇਸ ਨੂੰ ਜ਼ਮੀਨ ਹੇਠਾਂ ਦਬਾਉਣਾ ਜ਼ਰੂਰੀ ਏ..."

ਉਸ ਨੇ ਮੂੰਹ ਪਰਲੇ ਪਾਸੇ ਕੀਤਾ ਤੇ ਮੈਨੂੰ ਇਕ ਗਿੱਲੀ ਭਾਰੀ ਗੰਢੜੀ ਫੜਾ ਦਿੱਤੀ, ਤੇ ਧੀਮੀ ਜਿਹੀ, ਸ਼ਰਮੀਲੀ ਆਵਾਜ਼ ਵਿਚ ਬੋਲੀ:

"ਠੀਕ ਤਰ੍ਹਾਂ ਕਰੇਂਗਾ ਨਾ? ਡੂੰਘਾ ਟੋਆ ਪੁੱਟ ਕੇ? ਯਸੂ-ਮਸੀਹ ਦੇ ਵਾਸਤੇ... ਤੇ ਮੇਰੇ ਨੰਨ੍ਹੇ ਦੀ ਖ਼ਾਤਰ, ਠੀਕ ਤਰ੍ਹਾਂ ਨਾਲ ਦਬਾਈਂ ਇਹ..."

...ਜਦੋਂ ਮੈਂ ਵਾਪਸ ਆਇਆ, ਤਾਂ ਮੈਂ ਉਸ ਨੂੰ ਡਗਮਗਾਉਂਦੇ ਕਦਮਾਂ ਤੇ ਫੈਲਾਈਆਂ ਬਾਹਵਾਂ ਨਾਲ ਕੰਢੇ ਵਲੋਂ ਆਉਂਦੀ ਵੇਖਿਆ। ਉਸ ਦਾ ਘੱਗਰਾ ਲੱਕ ਤੱਕ ਗਿੱਲਾ ਹੋਇਆ ਹੋਇਆ ਸੀ, ਤੇ ਉਸ ਦਾ ਮੂੰਹ ਜ਼ਰਾ ਕੁ ਲਾਲ ਹੋਇਆ ਹੋਇਆ ਸੀ, ਜਿਵੇਂ ਅੰਦਰੋਂ ਚਾਨਣ ਛੱਡ ਰਿਹਾ ਹੋਵੇ। ਮੈਂ ਉਸ ਨੂੰ ਸਹਾਰਾ ਦੇ ਕੇ ਅੱਗ ਤੱਕ ਲਿਆਂਦਾ, ਤੇ ਹੈਰਾਨ ਹੋਇਆ ਸੋਚ ਰਿਹਾ ਸੀ: "ਕਿੰਨੀ ਜਾਨਵਰਾਂ ਵਾਲੀ ਤਾਕਤ ਏ!"

ਫਿਰ ਅਸੀਂ ਸ਼ਹਿਦ ਨਾਲ ਚਾਹ ਪੀਤੀ, ਤੇ ਉਸ ਨੇ ਮਲਕੜੇ ਜਿਹੇ ਪੁੱਛਿਆ:

"ਸੋ ਤੂੰ ਪੜ੍ਹਾਈ ਛੱਡ ਦਿੱਤੀ?"

"ਹਾਂ।"

"ਪੀਂਦਾ ਹੋਵੇਂਗਾ?"

"ਪੀ ਪੀ ਕੇ ਤਬਾਹ ਹੋ ਗਿਆ, ਮਾਂ!"

"ਸ਼ੀ-ਸ਼ੀ। ਤੇ ਮੈਂ ਉਥੇ ਹੀ ਸਮਝ ਗਈ ਸਾਂ, ਸੁਖ਼ਮ ਵਿਚ, ਜਦੋਂ ਤੂੰ ਖਾਣੇ ਬਾਰੇ ਮੈਨੇਜਰ ਨਾਲ ਲੜਾਈ ਕੀਤੀ ਸੀ। ਉਦੋਂ ਮੈਂ ਆਪਣੇ ਆਪ ਨੂੰ ਕਿਹਾ ਸੀ ਕਿ ਇਹ ਜ਼ਰੂਰ ਸ਼ਰਾਬੀ ਹੋਵੇਗਾ, ਜਿਹੜਾ ਕਿਸੇ ਤੋਂ ਨਹੀਂ ਡਰਦਾ..."

ਉਸ ਨੇ ਆਪਣੇ ਸੁੱਜੇ ਬੁਲ੍ਹਾਂ ਤੋਂ ਸੁਆਦ ਨਾਲ ਸ਼ਹਿਦ ਚੂਸਿਆ, ਤੇ ਆਪਣੀਆਂ ਨੀਲੀਆਂ ਅੱਖਾਂ ਨਾਲ ਉਹ ਮੁੜ ਮੁੜ ਕੇ ਉਸ ਝਾੜੀ ਹੇਠਾਂ ਵੇਖੀ ਜਾ ਰਹੀ ਸੀ, ਜਿਥੇ ਨਵਜਨਮਿਆ ਓਰੇਲਵਾਸੀ ਸ਼ਾਂਤੀ ਨਾਲ ਸੁੱਤਾ ਪਿਆ ਸੀ।

"ਪਤਾ ਨਹੀਂ ਇਹਨੇ ਕਿਸ ਤਰ੍ਹਾਂ ਜਿਊਣੈ," ਉਸ ਨੇ ਮੇਰੇ ਵੱਲ ਘੋਖਵੀਆਂ ਨਜ਼ਰਾਂ ਸੁੱਟਦਿਆਂ ਹਉਕਾ ਲੈਂਦੀ ਨੇ ਕਿਹਾ। "ਤੂੰ ਮੇਰੀ ਮਦਦ ਕੀਤੀ, ਤੇਰਾ ਮਕਰੀਆ, ਪਰ ਇਹ ਇਹਦੇ ਲਈ ਚੰਗਾ ਏ ਕਿ ਨਹੀਂ, ਹੁਣ ਪਤਾ ਨਹੀਂ..."

ਜਦੋਂ ਉਹ ਖਾ ਪੀ ਬੈਠੀ ਤਾਂ ਉਸ ਨੇ ਸਲੀਬ ਦਾ ਨਿਸ਼ਾਨ ਬਣਾਇਆ, ਤੇ ਜਦੋਂ ਮੈਂ ਆਪਣਾ ਮਾਲ-ਮਤਾ ਸਾਂਭ ਰਿਹਾ ਸਾਂ, ਤਾਂ ਉਹ ਉਂਘਲਾਉਂਦੀ ਜਿਹੀ ਹੋਈ ਆਪਣਾ ਸਰੀਰ ਹਿਲਾਉਂਦੀ ਬੈਠੀ ਰਹੀ, ਜ਼ਮੀਨ ਉਤੇ ਆਪਣੀਆਂ ਅੱਖਾਂ ਗੱਡੀ, ਜਿਹੜੀਆਂ ਫਿਰ ਧੁੰਦਲਾ ਗਈਆਂ ਲਗਦੀਆਂ ਸਨ।

"ਤੂੰ ਸਚਮੁਚ ਜਾ ਰਹੀ ਏਂ?"

"ਹਾਂ।"

"ਤੈਨੂੰ ਯਕੀਨ ਏ ਕਿ ਤੂੰ ਏਨੀ ਤਕੜੀ ਹੋ ਗਈ ਏਂ?"

"ਤੇ ਤੂੰ ਪਾਵਨ ਕੰਨਿਆਂ ਦਾ ਨਹੀਂ ਸੋਚਦਾ! ਇਹ ਮੈਨੂੰ ਫੜਾ।"

"ਮੈਂ ਇਸ ਨੂੰ ਚੁੱਕ ਲੈਂਦਾ ਹਾਂ..."

ਜ਼ਰਾ ਕੁ ਬਹਿਸਣ ਪਿਛੋਂ ਉਹ ਮੰਨ ਗਈ, ਤੇ ਅਸੀਂ ਤੁਰ ਪਏ, ਨਾਲੋ ਨਾਲ, ਮੋਢੇ ਨਾਲ ਮੋਢਾ ਜੋੜੀ।

"ਮੈਂ ਕਿਤੇ ਠੇਡਾ ਨਾ ਖਾਂਦੀ ਹੋਵਾਂ," ਉਸ ਨੇ ਮੁਆਫ਼ੀ ਮੰਗਦੇ ਅੰਦਾਜ਼ ਵਿਚ ਮੁਸਕ੍ਰਾਉਂਦਿਆਂ ਕਿਹਾ, ਤੇ ਆਪਣਾ ਹੱਥ ਮੇਰੇ ਮੋਢੇ ਉਤੇ ਰਖ ਲਿਆ।

ਰੂਸੀ ਧਰਤੀ ਦਾ ਨਵਾਂ ਵਾਸੀ, ਅਣਜਾਣੀ ਹੋਣੀ ਦਾ ਮਾਲਕ, ਮੇਰੀਆਂ ਬਾਹਵਾਂ ਵਿਚ ਪਿਆ ਸੀ ਤੇ ਆਪਣੇ ਨੱਕ ਥਾਣੀਂ ਸਿਆਣਿਆਂ ਵਰਗੀਆਂ ਆਵਾਜ਼ਾਂ ਕਢ ਰਿਹਾ ਸੀ। ਚਿੱਟੇ ਚੱਕਰਾਂ ਦੇ ਫੀਤੇ ਨਾਲ ਜੜਿਆ ਸਾਗਰ ਥਪ-ਥਪ ਕਰ ਰਿਹਾ ਤੇ ਸ਼ੋਰ ਮਚਾ ਰਿਹਾ ਸੀ, ਝਾੜੀਆਂ ਇਕ ਦੂਜੀ ਨਾਲ ਕਾਨਾਫੂਸੀ ਕਰ ਰਹੀਆਂ ਸਨ, ਸੂਰਜ ਢਲਦੀ ਦੁਪਹਿਰ ਦੇ ਰਾਹ ਤੁਰ ਪਿਆ ਸੀ।

ਅਸੀਂ ਹੌਲੀ ਹੌਲੀ ਤੁਰਦੇ ਗਏ, ਮਾਂ ਕਦੀ ਕਦੀ ਰੁਕ ਜਾਂਦੀ, ਲੰਮਾ ਸਾਰਾ ਸਾਹ ਲੈਂਦੀ, ਸਿਰ ਪਿੱਛੇ ਨੂੰ ਸੁੱਟਦੀ, ਆਸੇ-ਪਾਸੇ ਸਾਗਰ ਵੱਲ, ਜੰਗਲ ਵੱਲ, ਪਹਾੜਾਂ ਵੱਲ, ਨਜ਼ਰ ਮਾਰਦੀ, ਤੇ ਫਿਰ ਆਪਣੇ ਬੇਟੇ ਦੇ ਮੂੰਹ ਵੱਲ ਵੇਖਣ ਲਗ ਪੈਂਦੀ। ਦਰਦ ਦੇ ਹੰਝੂਆਂ ਨਾਲ ਧੋਤੀਆਂ ਉਸ ਦੀਆਂ ਅੱਖਾਂ ਇਕ ਵਾਰੀ ਫਿਰ ਅਦਭੁਤ ਤਰ੍ਹਾਂ ਨਾਲ ਸਾਫ਼, ਇਕ ਵਾਰੀ ਫਿਰ ਅਥਾਹ ਪਿਆਰ ਦੇ ਨੀਲੇ ਚਾਨਣ ਨਾਲ ਚਮਕਦੀਆਂ ਲਗਦੀਆਂ ਸਨ।

ਇਕ ਵਾਰੀ ਉਹ ਰੁਕੀ ਤੇ ਬੋਲੀ:

"ਉਫ, ਪ੍ਰਮਾਤਮਾ! ਕਿੰਨਾ ਚੰਗਾ ਲੱਗ ਰਿਹੈ, ਕਿੰਨਾ ਚੰਗਾ! ਮੈਂ ਇਸੇ ਤਰ੍ਹਾਂ ਤੁਰੀ ਜਾ ਸਕਦੀ ਹਾਂ, ਅੱਗੇ ਹੀ ਅੱਗੇ, ਧਰਤੀ ਦੇ ਸਿਰੇ ਤਕ, ਉਸ ਨੂੰ, ਆਪਣੇ ਨਨ੍ਹੇ ਨੂੰ ਨਾਲ ਲੈ ਕੇ, ਜਦੋਂ ਕਿ ਉਹ ਆਪਣੀ ਮਾਂ ਦੀ ਛਾਤੀ ਉਤੇ ਆਜ਼ਾਦੀ ਵਿਚ ਵਧੇ-ਫੂਲੇ, ਮੇਰਾ ਨਨ੍ਹਾ ਪਿਆਰਾ ਬੱਚਾ..."

...ਸਾਗਰ ਸ਼ੋਰ ਮਚਾਈ ਜਾ ਰਿਹਾ ਸੀ...

1912

# ਮੇਰਾ ਪਹਿਲਾ ਪਿਆਰ

...ਤਦ ਕਿਸਮਤ ਨੇ, ਸਬਕ ਸਿਖਾਉਣ ਦੇ ਉਦੇਸ਼ ਨਾਲ, ਮੈਨੂੰ ਪਹਿਲੇ ਪਿਆਰ ਦੇ ਵਲਵਲੇ ਹੰਢਾਉਣ ਉਤੇ ਮਜਬੂਰ ਕੀਤਾ ਜਿਹੜੇ ਦੁਖਦਾਈ ਵੀ ਸਨ ਤੇ ਸੁਖਦਾਈ ਵੀ।

ਮੇਰੀ ਜਾਣ-ਪਛਾਣ ਵਾਲੇ ਕੁਝ ਲੋਕਾਂ ਨੇ ਦਰਿਆ ਓਕਾ ਵਿਚ ਕਿਸ਼ਤੀਆਂ ਉਤੇ ਸੈਰ ਕਰਨ ਦਾ ਫੈਸਲਾ ਕੀਤਾ। ਮੈਨੂੰ ਕ. ਦੰਪਤੀ ਨੂੰ ਸੱਦਾ ਦੇਣ ਦਾ ਕੰਮ ਸੌਂਪਿਆ ਗਿਆ। ਇਹ ਦੰਪਤੀ ਪਿਛੇ ਜਿਹੇ ਹੀ ਫਰਾਂਸ ਤੋਂ ਵਾਪਸ ਆਈ ਸੀ, ਜਿਸ ਨੂੰ ਮੈਂ ਅਜੇ ਤਕ ਨਹੀਂ ਮਿਲਿਆ ਸਾਂ। ਸ਼ਾਮ ਵੇਲੇ ਮੈਂ ਉਹਨਾਂ ਦੇ ਘਰ ਗਿਆ।

ਉਹ ਇਕ ਪੁਰਾਣੇ ਘਰ ਦੇ ਤਹਿਖ਼ਾਨੇ ਵਿਚ ਰਹਿੰਦੇ ਸਨ। ਇਸ ਦੇ ਸਾਮ੍ਹਣੇ ਗਲੀ ਦੇ ਇਕ ਸਿਰੇ ਤੋਂ ਦੂਜੇ ਤਕ ਇਕ ਗੰਦਾ ਚਲ੍ਹਾ ਸੀ ਜਿਹੜਾ ਪੂਰੀ ਬਸੰਤ ਰੁੱਤ ਵਿਚ ਤੇ ਲਗਭਗ ਸਾਰੀਆਂ ਗਰਮੀਆਂ ਵਿਚ ਵੀ ਨਹੀਂ ਸੁਕਦਾ ਸੀ। ਕਾਂ ਤੇ ਕੁੱਤੇ ਉਸ ਨੂੰ ਸ਼ੀਸ਼ੇ ਵਜੋਂ ਵਰਤਦੇ ਸਨ ਤੇ ਸੂਰ ਉਸ ਵਿਚ ਲੇਟਦੇ ਰਹਿੰਦੇ ਸਨ।

ਮੈਂ ਸੋਚਾਂ ਵਿਚ ਡੁੱਬਾ ਹੋਣ ਕਰਕੇ ਉਹਨਾਂ ਅਣਜਾਤੇ ਲੋਕਾਂ ਦੇ ਫਲੈਟ ਅੰਦਰ ਇਉਂ ਧੁਸ ਗਿਆ ਜਿਵੇਂ ਪਹਾੜ ਤੋਂ ਪੱਥਰ ਰਿੜ੍ਹਦਾ ਹੈ, ਜਿਸ ਕਾਰਨ ਉਥੇ ਰਹਿਣ ਵਾਲਿਆਂ ਨੂੰ ਅਜੀਬ ਜਿਹੀ ਪਰੇਸ਼ਾਨੀ ਹੋਈ। ਅਗਲੇ ਕਮਰੇ ਦਾ ਦਰਵਾਜ਼ਾ ਬੰਦ ਕਰ ਕੇ ਇਕ ਮੋਟਾ ਜਿਹਾ ਆਦਮੀ ਮੇਰੇਂ ਸਾਮ੍ਹਣੇ ਖੜਾ ਸੀ ਜਿਸ ਦਾ ਕੱਦ ਦਰਮਿਆਨਾ, ਸੰਘਣੀ ਕੱਕੀ ਦਾੜ੍ਹੀ ਸੀ। ਉਸ ਦੀਆਂ ਨੀਲੀਆਂ ਅੱਖਾਂ ਵਿਚ ਦਿਆਲੂ ਤਕਣੀ ਸੀ।

ਆਪਣਾ ਸੂਟ ਠੀਕ-ਠਾਕ ਕਰਦਿਆਂ ਉਸ ਨੇ ਰੁਖ਼ੇ ਜਿਹੇ ਤਰੀਕੇ ਨਾਲ ਪੁੱਛਿਆ:

"ਮੈਂ ਤੁਹਾਡੇ ਲਈ ਕੀ ਕਰ ਸਕਦਾ ਹਾਂ?"

ਮੈਨੂੰ ਝਾੜ ਪਾਉਂਦਿਆਂ ਉਸ ਨੇ ਅੱਗੇ ਕਿਹਾ:

"ਅੰਦਰ ਆਉਣ ਤੋਂ ਪਹਿਲਾਂ ਦਰਵਾਜ਼ਾ ਖੜਕਾ ਲੈਣਾ ਚਾਹੀਦੈ!"

ਉਸ ਦੀ ਪਿੱਠ ਪਿਛੇ ਕਮਰੇ ਦੇ ਹਲਕੇ ਜਿਹੇ ਹਨੇਰੇ ਵਿਚ ਕਿਸੇ ਵੱਡੇ ਸਾਰੇ

ਚਿੱਟੇ ਪੰਛੀ ਵਰਗੀ ਚੀਜ਼ ਇਧਰ ਉਧਰ ਉੱਡ ਰਹੀ ਸੀ ਤੇ ਫੜਫੜਾ ਰਹੀ ਸੀ, ਤੇ ਇਕ ਟੁਣਕਵੀਂ, ਚਹਿਕਦੀ ਆਵਾਜ਼ ਆਈ:

''ਖ਼ਾਸ ਕਰਕੇ ਓਦੋਂ, ਜਦੋਂ ਸ਼ਾਦੀ-ਸ਼ੁਦਾ ਲੋਕਾਂ ਦੇ ਘਰ ਜਾਓ...''

ਮੈਂ ਚਿੜ ਕੇ ਪੁੱਛਿਆ ਕਿ ਕੀ ਉਹ ਉਹੀ ਲੋਕ ਸਨ, ਜਿਨ੍ਹਾਂ ਨੂੰ ਮੈਂ ਢੂੰਡ ਰਿਹਾ ਸਾਂ? ਤੇ ਜਦੋਂ ਕਿਸੇ ਅਮੀਰ ਦੁਕਾਨਦਾਰ ਵਰਗੇ ਲਗਦੇ ਆਦਮੀ ਨੇ ਹਾਂ ਵਿਚ ਜਵਾਬ ਦਿੱਤਾ ਤਾਂ ਮੈਂ ਉਸ ਨੂੰ ਆਪਣੇ ਆਉਣ ਦਾ ਕਾਰਨ ਸਮਝਾਇਆ।

''ਤੁਸੀਂ ਆਖਦੇ ਹੋ ਕਿ ਤੁਹਾਨੂੰ ਕਲਾਰਕ ਨੇ ਭੇਜਿਐ?'' ਬੜੇ ਰੋਅਬ ਨਾਲ ਆਪਣੀ ਦਾੜ੍ਹੀ ਥਪਥਪਾਉਂਦਿਆਂ ਉਸ ਆਦਮੀ ਨੇ ਦੁਹਰਾਇਆ ਤੇ ਉਹ ਉਸੇ ਪਲ ਕੰਬਿਆ, ਲਾਟੂ ਵਾਂਗ ਘੁੰਮਿਆ ਤੇ ਰੋਗੀਆਂ ਵਾਲੇ ਅਹਿਸਾਸ ਨਾਲ ਕੂਕਿਆ:

''ਊਈ, ਓਲਗਾ!''

ਉਸ ਦੇ ਕੰਬਦੇ ਹੱਥ ਦੀ ਹਰਕਤ ਤੋਂ ਮੈਨੂੰ ਲੱਗਾ ਕਿ ਉਸ ਦੇ ਸਰੀਰ ਦੇ ਉਸ ਅੰਗ 'ਤੇ ਕਿਸੇ ਨੇ ਦੰਦੀ ਵੱਢ ਖਾਧੀ ਸੀ ਜਿਸ ਦਾ ਨਾਂ ਲੈਣਾ ਮੁਨਾਸਬ ਨਹੀਂ ਹੈ,—ਸ਼ਾਇਦ ਇਸ ਲਈ ਕਿ ਉਹ ਢਾਕ ਤੋਂ ਕੁਝ ਹੇਠ ਲੱਗਾ ਹੁੰਦਾ ਹੈ।

ਜਿਸ ਥਾਂ ਦਰਵਾਜ਼ੇ ਲਾਗੇ ਉਹ ਖੜਾ ਸੀ ਉਥੇ ਇਕ ਸੁਡੌਲ ਜਿਹੀ ਕੁੜੀ ਆ ਖਲੋਤੀ। ਉਹ ਮੁਸਕਰਾਉਂਦੀ ਹੋਈ ਨੀਲੀਆਂ ਅੱਖਾਂ ਨਾਲ ਟਿਕਟਿਕੀ ਲਾ ਕੇ ਮੇਰੇ ਵੱਲ ਵੇਖ ਰਹੀ ਸੀ।

''ਤੁਸੀਂ ਕੌਣ ਹੁੰਦੇ ਜੇ? ਪੁਲੀਸਮੈਨ?''

''ਨਹੀਂ, ਇਹ ਤਾਂ ਮੇਰੀ ਪੈਂਟ ਹੀ ਏਦਾਂ ਦੀ ਏ,'' ਮੈਂ ਹਲੀਮੀ ਨਾਲ ਜਵਾਬ ਦਿੱਤਾ ਤੇ ਉਹ ਖਿੜ ਖਿੜ ਹੱਸ ਪਈ।

ਇਸ ਹਾਸੇ ਵਿਚ ਠੇਸ ਪਹੁੰਚਾਣ ਵਾਲਾ ਕੁਝ ਵੀ ਨਹੀਂ ਸੀ ਕਿਉਂ ਜੋ ਉਸ ਦੀਆਂ ਅੱਖਾਂ ਵਿਚ ਉਸ ਮੁਸਕਰਾਹਟ ਦੀ ਝਲਕ ਸੀ ਜਿਸ ਦੀ ਮੈਨੂੰ ਚਿਰੋਕਣੀ ਉਡੀਕ ਸੀ। ਗੱਲ ਬੜੀ ਸਾਫ਼ ਸੀ ਕਿ ਉਸ ਦੇ ਹਾਸੇ ਦਾ ਕਾਰਨ ਮੇਰਾ ਸੂਟ ਸੀ। ਮੈਂ ਪੁਲਸੀਆਂ ਵਾਲੀ ਪੈਂਟ ਤੇ ਕੁੜਤੇ ਦੀ ਥਾਂ ਰਸੋਈਏ ਵਾਲੀ ਚਿੱਟੀ ਜੈਕਟ ਪਾਈ ਹੋਈ ਸੀ। ਇਹ ਬੜੇ ਕੰਮ ਦੀ ਚੀਜ਼ ਸੀ ਜਿਹੜੀ ਸੌਖਿਆਂ ਹੀ ਕੋਟ ਦਾ ਕੰਮ ਵੀ ਦੇ ਦਿੰਦੀ ਸੀ ਜਿਸ ਨੂੰ ਹੁਕਾਂ ਨਾਲ ਗਲੇ ਤਕ ਬੰਦ ਕੀਤਾ ਜਾ ਸਕਦਾ ਸੀ, ਤੇ ਇੰਜ ਕੁੜਤੇ ਦੀ ਲੋੜ ਹੀ ਨਹੀਂ ਰਹਿੰਦੀ ਸੀ। ਹੁਦਾਰੇ ਮੰਗ ਕੇ ਪਾਏ ਹੋਏ ਸ਼ਿਕਾਰੀਆਂ ਵਾਲੇ ਲੰਮੇ ਬੂਟ ਤੇ ਇਤਾਲਵੀ ਧਾੜਵੀਆਂ ਵਾਲਾ ਚੌੜਾ ਹੈਟ ਬੜੇ ਹੀ ਸ਼ਾਨਦਾਰ ਤਰੀਕੇ ਨਾਲ ਮੇਰੇ ਸੂਟ ਨੂੰ ਸੰਪੂਰਨ ਬਣਾਉਂਦੇ ਸਨ।

ਉਸ ਨੇ ਮੈਨੂੰ ਬਾਹੋਂ ਫੜ ਕੇ ਕਮਰੇ ਵਿਚ ਧੂਹ ਲਿਆ ਤੇ ਇਕ ਕੁਰਸੀ ਵੱਲ ਧੱਕ ਕੇ ਮੇਰੇ ਸਾਮ੍ਹਣੇ ਖਲੋਂਦਿਆਂ ਉਸ ਨੇ ਪੁੱਛਿਆ:

''ਤੁਸੀਂ ਇਹ ਅਜੀਬ ਪਹਿਰਾਵਾ ਕਿਉਂ ਪਾਇਆ ਹੋਇਐ?''

"ਕਿਉਂ, ਅਜੀਬ ਕਿਉਂ ਏ?"

"ਤੁਸੀਂ ਖ਼ਫ਼ਾ ਨਾ ਹੋਵੋ," ਉਸ ਨੇ ਦੋਸਤਾਨਾ ਸਲਾਹ ਦਿੱਤੀ।

ਕਿੱਡੀ ਅਜੀਬ ਕੁੜੀ ਹੈ—ਉਸ ਨਾਲ ਭਲਾ ਕੌਣ ਖ਼ਫ਼ਾ ਹੋ ਸਕਦਾ ਹੈ?

ਦਾੜ੍ਹੀ ਵਾਲਾ ਮਰਦ ਮੰਜੀ ਉਤੇ ਬੈਠਾ ਹੋਇਆ ਸਿਗਰਟ ਬਣਾ ਰਿਹਾ ਸੀ। ਮੈਂ ਅੱਖਾਂ ਨਾਲ ਉਸ ਵੱਲ ਇਸ਼ਾਰਾ ਕਰਦਿਆਂ ਪੁੱਛਿਆ:

"ਇਹ ਤੁਹਾਡੇ ਪਿਤਾ ਨੇ ਜਾਂ ਭਰਾ?"

"ਪਤੀ ਨੇ!" ਮਰਦ ਨੇ ਘਰੋੜ ਕੇ ਜਵਾਬ ਦਿੱਤਾ।

"ਕਿਉਂ, ਕਿਵੇਂ ਲੱਗਾ?" ਉਸ ਨੇ ਹੱਸਦੀ ਨੇ ਪੁੱਛਿਆ।

ਮੈਂ ਕੁਝ ਸੋਚਣ ਤੇ ਉਸ ਵੱਲ ਨੀਝ ਲਾ ਕੇ ਵੇਖਣ ਮਗਰੋਂ ਆਖਿਆ:

"ਮੁਆਫ਼ ਕਰਨਾ!"

ਅਸੀਂ ਪੰਜ-ਕੁ ਮਿੰਟ ਇਸੇ ਤਰ੍ਹਾਂ ਛੋਟੀਆਂ ਛੋਟੀਆਂ ਗੱਲਾਂ ਕਰਦੇ ਰਹੇ, ਪਰ ਮੈਂ ਮਹਿਸੂਸ ਕੀਤਾ ਕਿ ਇਸ ਤਹਿਖ਼ਾਨੇ ਵਿਚ ਉਸ ਔਰਤ ਦੇ ਸੁਹਣੇ ਅੰਡਾਕਾਰ ਮੁਖੜੇ ਤੇ ਉਸ ਦੇ ਪਿਆਰੇ ਪਿਆਰੇ ਨੈਣਾਂ ਵੱਲ ਵੇਖਦਾ ਹੋਇਆ ਹੋਰ ਪੰਜ ਘੰਟੇ, ਪੰਜ ਦਿਨ, ਪੰਜ ਸਾਲ ਅਹਿਲ ਬੈਠਾ ਰਹਿ ਸਕਦਾ ਸਾਂ। ਉਸ ਦੇ ਛੋਟੇ ਜਿਹੇ ਮੂੰਹ ਦਾ ਹੇਠਲਾ ਬੁਲ੍ਹ ਉਪਰਲੇ ਨਾਲੋਂ ਮੋਟਾ ਸੀ, ਜਿਵੇਂ ਸੁਜਿਆ ਹੋਇਆ ਹੋਵੇ। ਉਸ ਦੇ ਕਤਰ ਕੇ ਛੋਟੇ ਕੀਤੇ ਹੋਏ ਸੰਘਣੇ ਭੂਰੇ ਵਾਲ ਸਿਰ ਉਤੇ ਇਕ ਬੁਰਦਾਰ ਟੋਪੀ ਵਾਂਗ ਸਜੇ ਹੋਏ ਸਨ ਜਿਸ ਦੀਆਂ ਲਿਟਾਂ ਉਸ ਦੇ ਗੁਲਾਬੀ ਕੰਨਾਂ ਤੇ ਮੁਟਿਆਰਾਂ ਵਰਗੀਆਂ ਹਲਕੀਆਂ ਗੁਲਾਬੀ ਗੱਲ੍ਹਾਂ ਉਤੇ ਖੇਡ ਰਹੀਆਂ ਸਨ। ਉਸ ਦੀਆਂ ਬਾਹਵਾਂ ਬਹੁਤ ਹੀ ਸੁਹਣੀਆਂ ਸਨ, ਜਦੋਂ ਉਹ ਦਰਵਾਜ਼ੇ ਲਾਗੇ ਚੁਗਾਠ ਨੂੰ ਫੜ ਕੇ ਖਲੋਤੀ ਹੋਈ ਸੀ ਮੈਂ ਉਹਨਾਂ ਨੂੰ ਮੋਢਿਆਂ ਤਕ ਨੰਗੀਆਂ ਨੂੰ ਵੇਖਿਆ ਸੀ। ਉਸ ਦਾ ਪਹਿਰਾਵਾ ਸਾਦਾ ਜਿਹਾ ਹੀ ਸੀ; ਖੁਲ੍ਹੇ ਕਫ਼ਾਂ ਵਾਲਾ ਚਿੱਟਾ ਬਲਾਊਜ਼ ਜਿਨ੍ਹਾਂ ਦੇ ਕਿਨਾਰਿਆਂ ਉਤੇ ਲੇਸ ਲੱਗੀ ਹੋਈ ਸੀ ਅਤੇ ਉਸੇ ਤਰ੍ਹਾਂ ਦੀ ਚਿੱਟੀ, ਬੜੀ ਹੀ ਸਫ਼ਾਈ ਨਾਲ ਸੀਤੀ ਹੋਈ ਸਕਰਟ। ਪਰ ਉਸ ਦੀ ਸਭ ਤੋਂ ਵੱਡੀ ਖੂਬੀ ਉਸ ਦੀਆਂ ਨੀਲੀਆਂ ਅੱਖਾਂ ਸਨ; ਉਹਨਾਂ ਵਿਚ ਕਿੰਨੀ ਖੁਸ਼ੀ, ਕਿੰਨੀ ਹਮਦਰਦੀ ਤੇ ਦੋਸਤਾਨਾ ਉਤਸੁਕਤਾ ਦਾ ਚਾਨਣ ਸੀ! ਅਤੇ—ਇਹ ਗੱਲ ਬਿਲਕੁਲ ਪੱਕੀ ਸੀ—ਜਦੋਂ ਉਹ ਹੱਸਦੀ ਸੀ ਤਾਂ ਉਸ ਦੀਆਂ ਬੁੱਲ੍ਹੀਆਂ ਉਤੇ ਐਸੀ ਮੁਸਕਾਨ ਆ ਜਾਂਦੀ ਸੀ ਜਿਸ ਦੀ ਵੀਹ ਸਾਲ ਦੇ ਆਦਮੀ ਦੇ ਦਿਲ ਨੂੰ ਡਾਢੀ ਲੋੜ ਹੁੰਦੀ ਹੈ—ਉਸ ਦਿਲ ਨੂੰ, ਜਿਸ ਨੂੰ ਜ਼ਿੰਦਗੀ ਦੀਆਂ ਬਦਤਮੀਜ਼ੀਆਂ ਨੇ ਠੇਸ ਪਹੁੰਚਾਈ ਹੋਵੇ।

"ਹੁਣੇ ਬਾਰਸ਼ ਹੋਵੇਗੀ," ਉਸ ਦੇ ਪਤੀ ਨੇ ਧੂੰ ਦੀ ਇਕ ਬੱਦਲੀ ਆਪਣੀ ਦਾੜ੍ਹੀ ਵਿਚ ਖਿਚਦਿਆਂ ਕਿਹਾ।

ਮੈਂ ਖਿੜਕੀ ਤੋਂ ਬਾਹਰ ਝਾਤ ਮਾਰੀ: ਨਿਰਮਲ ਅਕਾਸ਼ ਵਿਚ ਤਾਰੇ ਚਮਕ

ਰਹੇ ਸਨ। ਤਦ ਗੱਲ ਮੇਰੇ ਪੱਲੇ ਪਈ ਕਿ ਮੈਂ ਇਸ ਆਦਮੀ ਦੇ ਕੰਮ ਵਿਚ ਵਿਘਨ ਪਾ ਰਿਹਾ ਸਾਂ, ਤੇ ਮੈਂ ਉਥੋਂ ਚਲਾ ਗਿਆ। ਪਰ ਮੇਰੇ ਮਨ ਅੰਦਰ ਉਸ ਮਿਲਣੀ ਦੀ ਗੁੱਝੀ ਖੁਸ਼ੀ ਸੀ ਜਿਸ ਦੀ ਮੈਂ ਆਪਣੇ ਆਪ ਤੋਂ ਵੀ ਓਹਲੇ ਨਾਲ ਚਿਰਾਂ ਤੋਂ ਤਲਾਸ਼ ਕਰਦਾ ਰਿਹਾ ਸਾਂ।

ਸਾਰੀ ਰਾਤ ਮੈਂ ਪੈਲੀਆਂ ਵਿਚ ਘੁੰਮਦਾ ਰਿਹਾ, ਉਹਨਾਂ ਦਿਆਲੂ ਨੀਲੀਆਂ ਅੱਖਾਂ ਵਿਚ ਵੇਖੀ ਰੌਸ਼ਨੀ ਦਾ ਮਨ ਹੀ ਮਨ ਆਨੰਦ ਮਾਣਦਾ ਰਿਹਾ, ਤੇ ਸਰਘੀ ਵੇਲਾ ਹੋਣ ਤਕ ਮੈਂ ਆਪਣੇ ਆਪ ਨੂੰ ਇਸ ਖ਼ਿਆਲ ਦਾ ਕਾਇਲ ਕਰ ਲਿਆ ਸੀ ਕਿ ਦਾੜ੍ਹੀ ਵਾਲਾ ਇਹ ਕੋਝਾ ਬੰਦਾ, ਜਿਸ ਦੀਆਂ ਦਿਆਲੂ ਅੱਖਾਂ ਕਿਸੇ ਪਲੇ ਹੋਏ ਬਿੱਲੇ ਵਰਗੀਆਂ ਸਨ, ਇਸ ਛੋਟੀ ਜਿਹੀ ਜ਼ਨਾਨੀ ਦਾ ਪਤੀ ਬਣਨ ਦੇ ਬਿਲਕੁਲ ਲਾਇਕ ਨਹੀਂ ਸੀ। ਮੈਨੂੰ ਤਾਂ ਉਸ ਵਿਚਾਰੀ ਉਤੇ ਤਰਸ ਆ ਰਿਹਾ ਸੀ। ਐਸੇ ਆਦਮੀ ਨਾਲ ਕਿਵੇਂ ਰਿਹਾ ਜਾ ਸਕਦਾ ਸੀ ਜਿਸ ਦੀ ਦਾੜ੍ਹੀ ਵਿਚ ਰੋਟੀ ਦੇ ਭੋਰੇ ਫਸੇ ਰਹਿੰਦੇ ਸਨ...

ਅਗਲੇ ਦਿਨ ਅਸੀਂ ਓਕਾ ਦੇ ਗੰਧਲੇ ਪਾਣੀਆਂ ਵਿਚ ਰੰਗ-ਬਰੰਗੀ ਖੜੀਆ ਮਿੱਟੀ ਦੀਆਂ ਵਿਸ਼ਾਲ ਪਰਤਾਂ ਤੋਂ ਬਣੇ ਢਾਹੇ ਲਾਗੇ ਕਿਸ਼ਤੀਆਂ ਵਿਚ ਸੈਰ ਕਰ ਰਹੇ ਸਾਂ। ਉਹ ਦਿਨ ਦੁਨੀਆ ਸਿਰਜੀ ਜਾਣ ਦੇ ਵੇਲੇ ਤੋਂ ਸਭ ਤੋਂ ਸੁਹਾਣਾ ਦਿਨ ਸੀ, ਨਿਰਮਲ ਜਸ਼ਨੀ ਅਸਮਾਨ ਵਿਚ ਸੂਰਜ ਚਮਕ ਰਿਹਾ ਸੀ, ਦਰਿਆ ਉਤੇ ਪੱਕੀਆਂ ਜੰਗਲੀ ਸਟ੍ਰਾਬੇਰੀਆਂ ਦੀ ਮਹਿਕ ਤਾਰੀ ਸੀ, ਸਾਰੇ ਲੋਕਾਂ ਨੂੰ ਅਹਿਸਾਸ ਸੀ ਕਿ ਉਹ ਸਚਮੁੱਚ ਹੀ ਬੜੇ ਵਧੀਆ ਲੋਕ ਸਨ, ਤੇ ਇਹ ਗੱਲ ਮੇਰੇ ਅੰਦਰ ਉਹਨਾਂ ਵਾਸਤੇ ਖੁਸ਼ੀ ਤੇ ਪਿਆਰ ਭਰ ਦਿੰਦੀ। ਇਥੋਂ ਤਕ ਕਿ ਮੇਰੇ ਦਿਲ ਦੀ ਰਾਣੀ ਦਾ ਪਤੀ ਵੀ ਮੈਨੂੰ ਇਕ ਚੰਗਾ ਇਨਸਾਨ ਭਾਸਿਆ। ਉਹ ਉਸ ਕਿਸ਼ਤੀ ਵਿਚ ਨਹੀਂ ਬੈਠਾ ਸੀ ਜਿਸ ਵਿਚ ਉਸ ਦੀ ਪਤਨੀ ਸਵਾਰ ਸੀ ਤੇ ਜਿਸ ਦਾ ਮੈਂ ਮਾਂਝੀ ਸਾਂ। ਸਾਰਾ ਦਿਨ ਉਸ ਦਾ ਵਿਹਾਰ ਬੜਾ ਹੀ ਸਾਊਆਂ ਵਰਗਾ ਸੀ। ਸ਼ੁਰੂ ਸ਼ੁਰੂ ਵਿਚ ਉਸ ਨੇ ਸਾਨੂੰ ਬੁੱਢੇ ਗਲੈਡਸਟੋਨ ਬਾਰੇ ਕਈ ਡਾਢੀਆਂ ਦਿਲਚਸਪ ਕਹਾਣੀਆਂ ਸੁਣਾਈਆਂ, ਮਗਰੋਂ ਵਧੀਆ ਦੁਧ ਦਾ ਇਕ ਜੱਗ ਪੀਤਾ ਤੇ ਝਾੜੀ ਹੇਠਾਂ ਲੰਮਾ ਪੈ ਗਿਆ। ਉਹ ਤਰਕਾਲਾਂ ਹੋਣ ਤਕ ਬੜੇ ਆਰਾਮ ਨਾਲ ਕਿਸੇ ਬੀਬੇ ਬੱਚੇ ਵਾਂਗ ਸੁੱਤਾ ਰਿਹਾ।

ਸੁਭਾਵਿਕ ਹੀ ਹੈ ਕਿ ਸਾਡੀ ਕਿਸ਼ਤੀ ਪਿਕਨਿਕ ਵਾਲੀ ਥਾਂ ਉਤੇ ਸਭ ਤੋਂ ਪਹਿਲਾਂ ਪਹੁੰਚੀ, ਤੇ ਜਦੋਂ ਮੈਂ ਆਪਣੇ ਦਿਲ ਦੀ ਰਾਣੀ ਨੂੰ ਕਿਸ਼ਤੀ ਵਿਚੋਂ ਆਪਣੇ ਹੱਥਾਂ ਉਤੇ ਚੁੱਕ ਲਿਆਇਆ ਤਾਂ ਉਸ ਨੇ ਕਿਹਾ:

"ਤੁਸੀਂ ਕੇਡੇ ਤਗੜੇ ਹੋ!"

ਮੈਂ ਮਹਿਸੂਸ ਕੀਤਾ ਕਿ ਮੈਂ ਸ਼ਹਿਰ ਦਾ ਕੋਈ ਵੀ ਘੰਟਾ-ਘਰ ਢਾਹ ਸਕਦਾ ਸਾਂ। ਮੈਂ ਸੁਆਣੀ ਨੂੰ ਦੱਸਿਆ ਕਿ ਉਸ ਨੂੰ ਹੱਥਾਂ ਉਤੇ ਚੁੱਕ ਕੇ ਸ਼ਹਿਰ ਤਕ ਲਿਜਾ ਸਕਦਾ ਸਾਂ ਜਿਹੜਾ ਉਥੋਂ ਸੱਤ ਵਰਸਤ* ਦੂਰ ਸੀ। ਉਹ ਹਲਕਾ ਜਿਹਾ ਹੱਸੀ ਤੇ ਮੈਨੂੰ ਆਪਣੀਆਂ ਨਜ਼ਰਾਂ ਨਾਲ ਪਲੋਸਿਆ। ਉਸ ਦੇ ਨੈਣ ਸਾਰਾ ਦਿਨ ਮੇਰੇ ਸਾਮ੍ਹਣੇ ਡਲ੍ਹਕਦੇ ਰਹੇ, ਤੇ ਮੈਨੂੰ ਬਿਨਾਂ ਕਿਸੇ ਸ਼ੱਕ ਦੇ ਇਹ ਯਕੀਨ ਹੋ ਗਿਆ ਸੀ ਕਿ ਉਹ ਸਿਰਫ਼ ਮੇਰੇ ਵਾਸਤੇ ਹੀ ਡਲ੍ਹਕ ਰਹੇ ਸਨ।

ਅਗੋਂ ਘਟਨਾਵਾਂ ਏਨੀ ਤੇਜ਼ੀ ਨਾਲ ਵਾਪਰੀਆਂ ਜਿਹੜੀ ਉਸ ਔਰਤ ਲਈ, ਜਿਸ ਨੇ ਪਹਿਲਾਂ ਕਦੀ ਏਨਾ ਅਜੀਬ ਤੇ ਦਿਲਚਸਪ ਜਾਨਵਰ ਨਾ ਵੇਖਿਆ ਹੋਵੇ, ਅਤੇ ਉਸ ਹੱਟੇਕੱਟੇ ਗਭਰੂ ਲਈ, ਜਿਸ ਨੂੰ ਔਰਤ ਦੇ ਲਾਡ-ਪਿਆਰ ਦੀ ਏਨੀ ਲੋੜ ਹੋਵੇ, ਬੜੀ ਹੀ ਸੁਭਾਵਿਕ ਸੀ।

ਛੇਤੀ ਹੀ ਮੈਨੂੰ ਇਹ ਗਿਆਨ ਹੋ ਗਿਆ ਕਿ ਉਹ ਵੇਖਣ ਨੂੰ ਭਾਵੇਂ ਅਜੇ ਮੁਟਿਆਰ ਹੀ ਲਗਦੀ ਸੀ ਪਰ ਉਹ ਮੇਰੇ ਨਾਲੋਂ ਦਸ ਸਾਲ ਵੱਡੀ ਸੀ, ਉਸ ਨੇ ਬੇਲੋਸਤੋਕ ਵਿਚ "ਉਤਲੇ ਤਬਕੇ ਦੀਆਂ ਮੁਟਿਆਰਾਂ" ਦੇ ਸਕੂਲ ਤੋਂ ਵਿਦਿਆ ਹਾਸਲ ਕੀਤੀ ਸੀ, ਪੀਟਰਸਬਰਗ ਵਿਚ ਸਿਆਲੀ ਮਹੱਲ ਦੇ ਕੁਮੇਦਾਨ ਦੀ ਮੰਗੇਤਰ ਹੁੰਦੀ ਸੀ, ਪੈਰਿਸ ਵਿਚ ਰਹਿੰਦੀ ਹੁੰਦੀ ਸੀ, ਉਸ ਨੂੰ ਚਿਤਰਕਾਰੀ ਕਰਨੀ ਆਉਂਦੀ ਸੀ ਤੇ ਦਾਈ ਦਾ ਕੰਮ ਵੀ ਸਿਖਿਆ ਹੋਇਆ ਸੀ। ਅੱਗੇ ਚਲ ਕੇ ਇਹ ਪਤਾ ਲੱਗਾ ਕਿ ਉਸ ਦੀ ਮਾਂ ਵੀ ਦਾਈ ਦਾ ਕੰਮ ਕਰਦੀ ਹੁੰਦੀ ਸੀ ਤੇ ਮੇਰੇ ਜੰਮਣ ਵੇਲੇ ਉਹ ਹੀ ਦਾਈ ਸੀ। ਮੈਂ ਇਸ ਗੱਲ ਨੂੰ ਇਕ ਚੰਗਾ ਲੱਛਣ ਸਮਝਿਆ ਤੇ ਬੇਹਦ ਖ਼ੁਸ਼ ਹੋ ਗਿਆ।

ਮਨ-ਮੌਜੀਆਂ ਤੇ ਰਾਜਸੀ ਪਰਵਾਸੀਆਂ ਨਾਲ ਵਾਕਫ਼ੀਅਤ, ਉਹਨਾਂ ਵਿਚੋਂ ਇਕ ਨਾਲ ਉਸ ਦੇ ਸੰਬੰਧ, ਫਿਰ ਪੈਰਿਸ, ਪੀਟਰਸਬਰਗ, ਵੀਆਨਾ ਦੇ ਤਹਿਖ਼ਾਨਿਆਂ ਤੇ ਪੜਛੱਤੀਆਂ ਵਿਚ ਨੀਮ-ਟਪਰੀਵਾਸਾਂ, ਨੀਮ-ਭੁੱਖਿਆਂ ਵਾਲਾ ਜੀਵਨ—ਇਸ ਸਭ ਕਾਸੇ ਨੇ ਸਕੂਲ ਦੀ ਪੜ੍ਹਾਈ ਪ੍ਰਾਪਤ ਕੁੜੀ ਨੂੰ ਸ਼ੁਗਲ ਦੀ ਹੱਦ ਤਕ ਇਰਾਦੇ ਦੀ ਕੱਚੀ ਪਰ ਨਾਲ ਹੀ ਦੁਰਲੱਭ ਤੇ ਦਿਲਚਸਪ ਸ਼ਖ਼ਸੀਅਤ ਬਣਾ ਦਿੱਤਾ ਸੀ। ਉਹ ਪਿੱਦੇ ਵਰਗੀ ਚੁਸਤ ਸੀ, ਕਿਸੇ ਹੁਸ਼ਿਆਰ ਸਕੂਲੀ ਬੱਚੀ ਵਾਂਗ ਜ਼ਿੰਦਗੀ ਤੇ ਲੋਕਾਂ ਨੂੰ ਵੱਡੀ ਉਤਸੁਕਤਾ ਨਾਲ ਵੇਖਦੀ ਸੀ, ਬੜੇ ਚਾਅ ਨਾਲ ਫਰਾਂਸੀਸੀ ਗੀਤ ਗਾਉਂਦੀ ਸੀ, ਬੜੇ ਹੀ ਸੁਹਣੇ ਤਰੀਕੇ ਨਾਲ ਸਿਗਰਟਾਂ ਪੀਂਦੀ ਸੀ, ਬੜੀ ਸਫ਼ਾਈ ਨਾਲ ਚਿਤਰ ਬਣਾਉਂਦੀ ਸੀ, ਨਾਟਕ ਵੀ ਚੰਗੀ ਤਰ੍ਹਾਂ ਖੇਡ ਲੈਂਦੀ ਸੀ, ਉਸ ਨੂੰ ਕਪੜੇ ਸੀਊਣ ਤੇ ਟੋਪੀਆਂ ਬਣਾਉਣ ਦੀ ਚੰਗੀ ਜਾਚ ਸੀ। ਪਰ ਦਾਈ ਦਾ ਕੰਮ ਉਸ ਨੇ ਕਦੀ ਨਹੀਂ ਕੀਤਾ ਸੀ।

---

* ਸੰਭਾਵਨਾ ਇਹ ਸੀ ਕਿ ਉਹ ਨਹੀਂ ਲਿਜਾ ਸਕਦਾ ਸੀ। (**ਲੇਖਕ ਦੀ ਟਿਪਣੀ**)



16 1391

"ਮੈਨੂੰ ਇਹ ਕੰਮ ਕਰਨ ਦੇ ਚਾਰ ਮੌਕੇ ਮਿਲੇ, ਪਰ ਇਹ ਕੰਮ ਕਰਨ ਵੇਲੇ ਪੰਝਤਰ ਫ਼ੀ ਸਦੀ ਮੌਤਾਂ ਹੋ ਗਈਆਂ," ਉਸ ਨੇ ਦੱਸਿਆ।

ਇਸ ਗੱਲ ਨੇ ਜਨਮ ਲੈਣ ਵਿਚ ਲੋਕਾਂ ਦੀ ਅਸਿਧੀ ਸਹਾਇਤਾ ਕਰਨ ਦੀ ਦਿਲਚਸਪੀ ਉਸ ਵਿਚੋਂ ਖ਼ਤਮ ਕਰ ਦਿੱਤੀ ਸੀ। ਇਸ ਇੱਜ਼ਤ ਵਾਲੇ ਕੰਮ ਵਿਚ ਉਸ ਦੀ ਸਿਧੀ ਸ਼ਮੂਲੀ ਦੀ ਮਿਸਾਲ ਉਸ ਦੀ ਧੀ ਸੀ—ਚਾਰ ਸਾਲ ਦੀ ਨੰਨ੍ਹੀ, ਪਿਆਰੀ ਬੱਚੀ। ਆਪਣੇ ਬਾਰੇ ਉਹ ਇਸ ਅੰਦਾਜ਼ ਵਿਚ ਦੱਸ ਰਹੀ ਸੀ ਜਿਵੇਂ ਆਪਣੀ ਵੱਡੀ ਜਾਣ-ਪਛਾਣ ਵਾਲੇ ਕਿਸੇ ਆਦਮੀ ਬਾਰੇ ਦੱਸ ਰਹੀ ਹੋਵੇ ਤੇ ਜਿਸ ਨੇ ਉਸ ਨੂੰ ਕੁਝ ਕੁਝ ਅਕਾ ਮਾਰਿਆ ਹੋਵੇ। ਪਰ ਕਦੀ ਕਦੀ ਉਹ ਆਪਣੇ ਬਾਰੇ ਗੱਲਾਂ ਕਰਦੀ ਕਰਦੀ ਜਿਵੇਂ ਕੁਝ ਹੈਰਾਨ ਹੋ ਜਾਂਦੀ ਸੀ, ਉਸ ਦੇ ਨੈਣ ਸੁਹਣੀ ਤਰ੍ਹਾਂ ਕਾਲੇ ਹੋ ਜਾਂਦੇ, ਡਲ੍ਹਕਣ ਲਗਦੇ—ਉਹਨਾਂ ਵਿਚ ਘਬਰਾਹਟ ਦੀ, ਹਲਕੀ ਜਿਹੀ ਮੁਸਕਾਣ ਦੀ ਝਲਕ ਮਿਲਦੀ; ਇੰਜ ਸੰਗਾਊ ਬੱਚੇ ਮੁਸਕਰਾਇਆ ਕਰਦੇ ਹਨ।

ਮੈਨੂੰ ਉਸ ਦੀ ਵੱਡੀ ਤੇ ਤੇਜ਼ ਬੁੱਧੀ ਦਾ ਅਹਿਸਾਸ ਸੀ, ਮੈਂ ਇਸ ਗੱਲ ਨੂੰ ਸਮਝਦਾ ਸਾਂ ਕਿ ਉਸ ਦੀ ਸਭਿਆਚਾਰਕ ਪੱਧਰ ਮੇਰੇ ਨਾਲੋਂ ਉੱਚੀ ਸੀ, ਮੈਂ ਵੇਖਿਆ ਸੀ ਕਿ ਉਹ ਲੋਕਾਂ ਨਾਲ ਕਿੱਡੇ ਮਿਲਾਪੜੇ ਤੇ ਮਿਹਰਬਾਨ ਤਰੀਕੇ ਨਾਲ ਪੇਸ਼ ਆਉਂਦੀ ਸੀ। ਮੇਰੀ ਜਾਣ-ਪਛਾਣ ਵਾਲੀਆਂ ਹੋਰ ਸਾਰੀਆਂ ਕੁੜੀਆਂ ਤੇ ਜ਼ਨਾਨੀਆਂ ਦੇ ਮੁਕਾਬਲੇ ਉਹ ਕਿਤੇ ਜ਼ਿਆਦਾ ਦਿਲਚਸਪ ਸੀ, ਮੈਨੂੰ ਉਸ ਦੇ ਗੱਲਾਂ ਕਰਨ ਦੇ ਲਾਪਰਵਾਹੀ ਵਾਲੇ ਲਹਿਜੇ ਉਤੇ ਹੈਰਾਨੀ ਹੁੰਦੀ। ਮੈਨੂੰ ਲਗਦਾ ਸੀ ਕਿ ਉਸ ਨੂੰ ਉਹਨਾਂ ਸਾਰੀਆਂ ਗੱਲਾਂ ਦਾ ਪਤਾ ਸੀ ਜਿਨ੍ਹਾਂ ਦਾ ਇਨਕਲਾਬੀ ਵਿਚਾਰਾਂ ਵਾਲੇ ਮੇਰੇ ਦੋਸਤਾਂ ਨੂੰ ਗਿਆਨ ਸੀ, ਉਹ ਇਸ ਤੋਂ ਵੀ ਕੁਝ ਵਧੇਰੇ, ਇਸ ਨਾਲੋਂ ਵਧ ਕੀਮਤੀ ਗੱਲਾਂ ਜਾਣਦੀ ਸੀ, ਤੇ ਜਿਹੜੀ ਗੱਲ ਸਭ ਤੋਂ ਮਹਤਵਪੂਰਨ ਸੀ, ਉਹ ਇਹ ਸੀ ਕਿ ਉਹ ਇਸ ਸਭ ਕੁਝ ਨੂੰ ਦੂਰੋਂ, ਲਾਂਭਿਓਂ ਵੇਖਦੀ ਸੀ ਤੇ ਉਸ ਦੇ ਚਿਹਰੇ ਉਤੇ ਅਜਿਹੀ ਮੁਸਕਾਣ ਹੁੰਦੀ ਜਿਹੜੀ ਬੱਚਿਆਂ ਦੀਆਂ, ਕਦੀ ਕਦੀ ਖ਼ਤਰਨਾਕ, ਖੇਡਾਂ ਵੇਖਣ ਵਾਲੇ ਸਿਆਣੇ ਆਦਮੀ ਦੇ ਚਿਹਰੇ ਉਤੇ ਆਉਂਦੀ ਹੈ।

ਜਿਸ ਤਹਿਖਾਨੇ ਵਿਚ ਉਹ ਰਹਿੰਦੀ ਸੀ ਉਸ ਦੇ ਦੋ ਕਮਰੇ ਸਨ, ਇਕ ਛੋਟੀ ਜਿਹੀ ਰਸੋਈ ਸੀ, ਉਸੇ ਨੂੰ ਹੀ ਡਿਉੜੀ ਵਜੋਂ ਵਰਤਿਆ ਜਾਂਦਾ ਸੀ, ਇਕ ਵੱਡਾ ਕਮਰਾ ਸੀ ਜਿਸ ਦੀਆਂ ਤਿੰਨ ਬਾਰੀਆਂ ਗਲੀ ਵਾਲੇ ਪਾਸੇ ਲੱਗੀਆਂ ਹੋਈਆਂ ਸਨ ਤੇ ਦੋ ਬਾਰੀਆਂ ਕੂੜੇ-ਕਰਕਟ ਤੇ ਗੰਦਗੀ ਨਾਲ ਭਰੇ ਵਿਹੜੇ ਵੱਲ। ਇਸ ਤਹਿਖ਼ਾਨੇ ਵਿਚ ਕਿਸੇ ਮੋਚੀ ਦੀ ਦੁਕਾਨ ਲਈ ਤਾਂ ਸਭ ਸਹੂਲਤਾਂ ਸਨ ਪਰ ਉਸ ਛਬੀਲੀ ਨਾਰ ਦੇ ਰਹਿਣ ਵਾਲੀ ਥਾਂ ਨਹੀਂ ਸੀ ਜਿਹੜੀ ਮਹਾਨ ਇਨਕਲਾਬ ਦੇ ਪਵਿਤਰ ਸ਼ਹਿਰ, ਮੋਲੀਯੇਰ, ਬੋਮਾਰਸ਼ੇ, ਹਿਊਗੋ ਤੇ ਹੋਰਨਾਂ

ਮਹਾਨ ਹਸਤੀਆਂ ਦੇ ਸ਼ਹਿਰ—ਪੈਰਿਸ ਵਿਚ ਰਹਿ ਚੁੱਕੀ ਸੀ। ਤਸਵੀਰ ਤੇ ਫਰੇਮ ਵਿਚਕਾਰ ਕਈ ਹੋਰ ਅਸੰਗਤੀਆਂ ਸਨ, ਇਹ ਸਾਰੀਆਂ ਮੈਨੂੰ ਬੁਰੀ ਤਰ੍ਹਾਂ ਚਿੜਾ ਰਹੀਆਂ ਸਨ ਅਤੇ ਮੇਰੇ ਅੰਦਰ ਹੋਰਨਾਂ ਭਾਵਨਾਵਾਂ ਤੋਂ ਇਲਾਵਾ ਇਸ ਔਰਤ ਲਈ ਹਮਦਰਦੀ ਪੈਦਾ ਕਰ ਰਹੀਆਂ ਸਨ। ਪਰ ਉਹ ਆਪ ਉਹਨਾਂ ਗੱਲਾਂ ਵੱਲ ਜਿਵੇਂ ਧਿਆਨ ਹੀ ਨਾ ਦੇ ਰਹੀ ਹੋਵੇ, ਜਿਹੜੀਆਂ, ਮੇਰੀ ਦ੍ਰਿਸ਼ਟੀ ਵਿਚ, ਉਸ ਲਈ ਅਪਮਾਨਜਨਕ ਹੋਣੀਆਂ ਚਾਹੀਦੀਆਂ ਸਨ।

ਉਹ ਸਵੇਰ ਤੋਂ ਸ਼ਾਮ ਤੱਕ ਕੰਮਾਂ ਵਿਚ ਰੁੱਝੀ ਰਹਿੰਦੀ—ਸਵੇਰੇ ਉਹ ਬਾਵਰਚਣ ਤੇ ਨੌਕਰਾਣੀ ਹੁੰਦੀ, ਫਿਰ ਉਹ ਬਾਰੀਆਂ ਲਾਗੇ ਇਕ ਵੱਡੇ ਸਾਰੇ ਮੇਜ਼ ਲਾਗੇ ਬੈਠ ਕੇ ਪੈਂਸਿਲ ਨਾਲ ਸ਼ਹਿਰ ਦੇ ਲੋਕਾਂ ਦੀਆਂ ਫ਼ੋਟੋਆਂ ਤੇ ਪੋਰਟ੍ਰੇਟਾਂ ਦੀ ਨਕਲ ਕਰਦੀ ਰਹਿੰਦੀ, ਜਾਂ ਨਕਸ਼ੇ ਬਣਾ ਕੇ ਉਹਨਾਂ ਵਿਚ ਰੰਗ ਭਰਦੀ ਰਹਿੰਦੀ, ਜਾਂ ਫਿਰ ਪਿੰਡਾਂ ਬਾਰੇ ਅੰਕੜਾ-ਪੁਸਤਕਾਂ ਤਿਆਰ ਕਰਨ ਵਿਚ ਆਪਣੇ ਪਤੀ ਦੀ ਸਹਾਇਤਾ ਕਰਦੀ। ਖੁਲ੍ਹੀ ਬਾਰੀ ਥਾਣੀਂ ਸੜਕ ਦੀ ਧੂੜ ਉਸ ਦੇ ਸਿਰ ਵਿਚ ਤੇ ਮੇਜ਼ ਉਤੇ ਪੈਂਦੀ ਰਹਿੰਦੀ, ਕਾਗਜ਼ਾਂ ਉਤੇ ਰਾਹੀਆਂ ਦੀਆਂ ਲੱਤਾਂ ਦੇ ਪਰਛਾਵੇਂ ਤਿਲਕਦੇ ਰਹਿੰਦੇ। ਕੰਮ ਕਰਨ ਵੇਲੇ ਉਹ ਗਾਉਂਦੀ ਰਹਿੰਦੀ, ਜਦੋਂ ਬੈਠੀ ਬੈਠੀ ਥੱਕ ਜਾਂਦੀ ਤਾਂ ਕੁਰਸੀ-ਵਾਲਸ ਨੱਚਦੀ ਜਾਂ ਫਿਰ ਆਪਣੀ ਬੱਚੀ ਨਾਲ ਖੇਡਣ ਲੱਗ ਪੈਂਦੀ, ਤੇ ਧੂੜ-ਘੱਟੇ ਵਾਲਾ ਏਨਾ ਜ਼ਿਆਦਾ ਕੰਮ ਕਰਨ ਦੇ ਬਾਵਜੂਦ ਉਹ ਹਰ ਵੇਲੇ ਬਿੱਲੀ ਵਾਂਗ ਬੜੀ ਸਾਫ-ਸੁਥਰੀ ਰਹਿੰਦੀ ਸੀ।

ਉਸ ਦਾ ਪਤੀ ਸੁਖਰਹਿਣਾ ਤੇ ਆਲਸੀ ਸੀ। ਉਸ ਨੂੰ ਅਨੁਵਾਦ ਕੀਤੇ ਹੋਏ ਨਾਵਲ, ਖਾਸ ਕਰਕੇ, ਡਿਊਮਾ-ਪਿਤਾ ਦੇ ਨਾਵਲ ਬਿਸਤਰੇ ਵਿਚ ਲੰਮੇ ਪਿਆਂ ਪੜ੍ਹਨਾ ਚੰਗਾ ਲਗਦਾ ਸੀ। "ਇਸ ਨਾਲ ਦਿਮਾਗੀ ਹਨੇਰਾ ਦੂਰ ਹੋ ਜਾਂਦਾ ਹੈ," ਉਹ ਆਖਿਆ ਕਰਦਾ ਸੀ। ਉਸ ਨੂੰ ਜ਼ਿੰਦਗੀ ਦਾ ਜਾਇਜ਼ਾ "ਨਿਰੋਲ ਵਿਗਿਆਨਕ ਦ੍ਰਿਸ਼ਟੀਕੋਨ" ਤੋਂ ਲੈਣਾ ਚੰਗਾ ਲਗਦਾ ਸੀ। ਉਹ ਖਾਣਾ ਖਾਣ ਨੂੰ "ਖ਼ੁਰਾਕ ਪਚਾਉਣਾ" ਆਖਿਆ ਕਰਦਾ ਸੀ, ਤੇ ਖਾਣਾ ਖਾ ਲੈਣ ਮਗਰੋਂ ਕਿਹਾ ਕਰਦਾ ਸੀ:

"ਚਿੱਥੇ ਹੋਏ ਖਾਣੇ ਨੂੰ ਮਿਅਦੇ ਵਿਚੋਂ ਸਰੀਰ ਦੇ ਸੈੱਲਾਂ ਤਕ ਪਹੁੰਚਣ ਲਈ ਸਰੀਰ ਨੂੰ ਮੁਕੰਮਲ ਆਰਾਮ ਮਿਲਣਾ ਚਾਹੀਦੈ।"

ਤੇ ਉਹ ਆਪਣੀ ਦਾੜ੍ਹੀ ਵਿਚੋਂ ਰੋਟੀ ਦੇ ਭੋਰੇ ਝਾੜਨੇ ਭੁਲ ਜਾਂਦਾ ਸੀ ਤੇ ਸਿੱਧਾ ਬਿਸਤਰੇ ਵਿਚ ਜਾ ਵੜਦਾ ਸੀ, ਕੁਝ-ਕੁ ਮਿੰਟ ਡਿਊਮਾ ਜਾਂ ਕਸਾਵੀਯੇ ਤੇ ਮੋਂਟੇਪੇਂ ਦੀ ਕੋਈ ਰਚਨਾ ਬੜਾ ਮਗਨ ਹੋ ਕੇ ਪੜ੍ਹਦਾ, ਤੇ ਮਗਰੋਂ ਦੋ-ਕੁ ਘੰਟੇ ਨਾਸਾਂ ਵਿਚੋਂ ਸੀਟੀਆਂ ਮਾਰਦਾ ਰਹਿੰਦਾ। ਉਸ ਦੀਆਂ ਉਜਲੀਆਂ, ਨਰਮ ਮੁੱਛਾਂ ਹੌਲੀ ਹੌਲੀ ਇੰਜ ਹਿਲਦੀਆਂ, ਜਿਵੇਂ ਉਹਨਾਂ ਵਿਚ ਕੋਈ ਅਦਿਖ ਚੀਜ਼ ਰੀਂਗ

ਰਹੀ ਹੋਵੇ। ਜਦੋਂ ਉਸ ਨੂੰ ਜਾਗ ਆਉਂਦੀ ਤਾਂ ਉਹ ਸੋਚਾਂ ਵਿਚ ਡੁਬਿਆ ਹੋਇਆ ਦੇਰ ਤਕ ਛੱਤ ਦੀਆਂ ਤਰੇੜਾਂ ਵੱਲ ਵੇਖਦਾ ਰਹਿੰਦਾ ਤੇ ਅਚਾਨਕ ਕੁਝ ਯਾਦ ਕਰਕੇ ਕਹਿੰਦਾ:

"ਪਿਛਲੀ ਰਾਤ ਕੁਜ਼ਮਾ ਨੇ ਪਾਰਨੇਲ ਦੇ ਵਿਚਾਰ ਦੀ ਗ਼ਲਤ ਵਿਆਖਿਆ ਕੀਤੀ ਸੀ!"

ਤੇ ਫਿਰ ਉਹ ਆਪਣੀ ਪਤਨੀ ਨੂੰ ਇਹ ਕਹਿ ਕੇ ਕੁਜ਼ਮਾ ਦਾ ਪਰਦਾ ਫਾਸ਼ ਕਰਨ ਲਈ ਚਲਾ ਜਾਂਦਾ:

"ਤੂੰ, ਕਿਰਪਾ ਕਰਕੇ, ਮਾਇਦਾਨਸਕਾਯਾ ਵੋਲੋਸਤ* ਵਿਚ ਘੋੜਿਆਂ ਬਿਨਾਂ ਰਹਿਣ ਵਾਲੇ ਘਰਾਂ ਦੀ ਗਿਣਤੀ ਪੂਰੀ ਕਰ ਦੇ। ਮੈਂ ਹੁਣੇ ਆਉਂਦਾ ਹਾਂ!"

ਪਰ ਉਹ ਅੱਧੀ ਰਾਤ ਹੋਣ ਤਕ, ਕਦੀ ਕਦੀ ਇਸ ਤੋਂ ਵੀ ਪਛੜ ਕੇ ਵਾਪਸ ਆਇਆ ਕਰਦਾ ਸੀ ਤੇ ਬੜਾ ਹੀ ਪ੍ਰਸੰਨ-ਚਿਤ ਹੁੰਦਾ ਸੀ।

"ਸੁਣਦੀ ਏਂ, ਮੈਂ ਕੁਜ਼ਮਾ ਨੂੰ ਨੁਕਰੇ ਲਾ ਦਿੱਤੈ! ਖਸਮਾਂ ਨੂੰ ਖਾਣਾ, ਤੱਥਾਂ ਨੂੰ ਬੜੀ ਚੰਗੀ ਤਰ੍ਹਾਂ ਯਾਦ ਕਰ ਲੈਂਦੈ, ਪਰ ਮੈਨੂੰ ਵੀ ਇਸ ਗੱਲ ਵਿਚ ਉਸ ਨਾਲੋਂ ਘਟ ਗਿਆਨ ਨਹੀਂ! ਉਂਜ ਵੀ, ਉਸ ਨੂੰ ਗਲੈਡਸਟੋਨ ਦੀ ਪੂਰਬ ਬਾਰੇ ਨੀਤੀ ਦੀ ਕੋਈ ਸਮਝ ਨਹੀਂ। ਅਜੀਬ ਆਦਮੀ ਏ ਉਹ!"

ਉਹ ਹਰ ਵੇਲੇ ਬੀਨੇ, ਰੀਸ਼ੇ ਤੇ ਦਿਮਾਗ ਦੀ ਅਰੋਗਤਾ ਬਾਰੇ ਗੱਲਾਂ ਕਰਦਾ ਰਹਿੰਦਾ ਸੀ, ਅਤੇ ਖ਼ਰਾਬ ਮੌਸਮ ਵਿਚ ਘਰ ਵਿਚ ਹੀ ਰਹਿ ਕੇ ਆਪਣੀ ਪਤਨੀ ਦੀ ਬੱਚੀ ਨੂੰ ਸਿਖਿਆ ਦਿੰਦਾ ਹੁੰਦਾ ਸੀ ਜਿਹੜੀ ਇਸ਼ਕ ਦੇ ਦੋ ਮਾਮਲਿਆਂ ਵਿਚਕਾਰਲੇ ਰਸਤੇ ਵਿਚ ਕਿਤੇ ਸਬੱਬ ਨਾਲ ਹੀ ਪੈਦਾ ਹੋ ਗਈ ਸੀ।

"ਲਿਓਲਯਾ, ਜਦੋਂ ਖਾਣਾ ਖਾਂਦੀ ਏਂ ਤਾਂ ਇਸ ਨੂੰ ਚੰਗੀ ਤਰ੍ਹਾਂ ਚਿਥਣਾ ਚਾਹੀਦੈ, ਇੰਝ ਉਹ ਸੌਖਿਆਂ ਹੀ ਹਜ਼ਮ ਹੋ ਜਾਂਦੈ ਕਿਉਂ ਜੋ ਇਸ ਨਾਲ ਮਿਅਦਾ ਖ਼ੁਰਾਕ ਨੂੰ ਰਸਾਇਣਕ ਤੱਤਾਂ ਦੇ ਮਿਸ਼ਰਣ ਵਿਚ ਸੌਖਿਆਂ ਹੀ ਬਦਲ ਸਕਦੈ।"

ਖਾਣੇ ਤੋਂ ਮਗਰੋਂ, ਜਦੋਂ ਉਹ ਆਪਣੇ ਸਰੀਰ ਨੂੰ "ਪੂਰਨ ਸ਼ਾਂਤੀ ਦੀ ਸਥਿਤੀ" ਵਿਚ ਲੈ ਆਉਂਦਾ ਤਾਂ ਬੱਚੀ ਨੂੰ ਬਿਸਤਰੇ ਵਿਚ ਲਿਟਾ ਕੇ ਇਹੋ ਜਿਹੀਆਂ ਕਹਾਣੀਆਂ ਸੁਣਾਉਂਦਾ ਰਹਿੰਦਾ:

"ਇੰਜ, ਜਦੋਂ ਖ਼ੂਨ ਦੇ ਤਿਹਾਏ, ਘੁਮੰਡੀ ਬੋਨਾਪਾਰਟੇ ਨੇ ਰਾਜ-ਭਾਗ ਉਤੇ ਕਬਜ਼ਾ ਕਰ ਲਿਆ..."

ਉਸ ਦੇ ਲੈਕਚਰ ਸੁਣਦੀ ਹੋਈ ਉਸ ਦੀ ਪਤਨੀ ਹੱਸ ਹੱਸ ਕੇ ਦੂਹਰੀ ਹੋ ਜਾਂਦੀ ਤੇ ਉਸ ਦੀਆਂ ਅੱਖਾਂ ਵਿਚ ਅਥਰੂ ਆ ਜਾਂਦੇ। ਪਰ ਉਹ ਪਤਨੀ

* ਇਲਾਕੇ ਦਾ ਇਕ ਪ੍ਰਬੰਧਕੀ ਕੇਂਦਰ।

ਨਾਲ ਖ਼ਫ਼ਾ ਨਾ ਹੁੰਦਾ, ਕਿਉਂਕਿ ਉਸ ਕੋਲ ਏਨਾ ਵਕਤ ਹੀ ਨਹੀਂ ਹੁੰਦਾ ਸੀ ਤੇ ਉਹ ਛੇਤੀ ਹੀ ਸੌਂ ਜਾਂਦਾ। ਬੱਚੀ ਵੀ ਉਸ ਦੀ ਰੇਸ਼ਮੀ ਦਾੜ੍ਹੀ ਨਾਲ ਖੇਡਦੀ ਖੇਡਦੀ ਗੁੱਛਾ-ਮੁੱਛਾ ਹੋ ਕੇ ਸੌਂ ਜਾਂਦੀ। ਬੱਚੀ ਤੇ ਮੈਂ ਚੰਗੇ ਦੋਸਤ ਬਣ ਗਏ ਸਾਂ ਤੇ ਉਹ ਮੇਰੀਆਂ ਕਹਾਣੀਆਂ ਖ਼ੂਨ ਦੇ ਤ੍ਰਿਹਾਏ ਸੱਤਾ-ਹਥਿਆਉਣ ਵਾਲੇ ਬਾਰੇ ਤੇ ਉਸ ਨਾਲ ਜੋਜ਼ੇਫੀਨਾ ਬੋਗਾਰਨੈ ਦੇ ਅਭਾਗੇ ਪਿਆਰ ਬਾਰੇ ਬੋਲੇਸਲਾਵ ਦੇ ਲੈਕਚਰਾਂ ਨਾਲੋਂ ਕਿਤੇ ਜ਼ਿਆਦਾ ਦਿਲਚਸਪ ਲਗਦੀਆਂ ਸਨ। ਇਸ ਕਾਰਨ ਬੋਲੇਸਲਾਵ ਦੇ ਮਨ ਵਿਚ ਰਸ਼ਕ ਦੀ ਅਜੀਬ ਜਿਹੀ ਭਾਵਨਾ ਜਾਗ ਪੈਂਦੀ।

"ਮੈਨੂੰ ਇਸ ਗੱਲ 'ਤੇ ਇਤਰਾਜ਼ ਏ, ਪੇਸ਼ਕੋਵ! ਸਭ ਤੋਂ ਪਹਿਲਾਂ ਬੱਚੇ ਦੇ ਦਿਮਾਗ਼ ਵਿਚ ਉਹ ਗੱਲਾਂ ਬੈਠਾਉਣੀਆਂ ਚਾਹੀਦੀਆਂ ਨੇ, ਜਿਨ੍ਹਾਂ ਦਾ ਕਿਸੇ ਹਕੀਕਤ ਨਾਲ ਸੰਬੰਧ ਹੁੰਦੈ, ਤੇ ਕੇਵਲ ਇਸ ਮਗਰੋਂ ਹੀ ਖ਼ੁਦ ਹਕੀਕਤ ਬਾਰੇ ਦੱਸਿਆ ਜਾਣਾ ਚਾਹੀਦੈ। ਜੇ ਤੁਸੀਂ ਅੰਗ੍ਰੇਜ਼ੀ ਜਾਣਦੇ ਹੁੰਦੇ ਤਾਂ ਤੁਸੀਂ "ਬੱਚੇ ਦੇ ਮਨ ਦੀ ਅਰੋਗਤਾ" ਪੜ੍ਹ ਸਕਦੇ..."

ਮੇਰਾ ਖਿਆਲ ਹੈ ਕਿ ਉਸ ਨੂੰ ਆਪ ਨੂੰ ਵੀ ਤਾਂ ਅੰਗਰੇਜ਼ੀ ਦੇ ਦੋ ਹੀ ਲਫਜ਼ ਆਉਂਦੇ ਸਨ: ਗੁਡ ਬਾਈ*।"

ਉਹ ਮੇਰੇ ਨਾਲੋਂ ਦੁੱਗਣੀ ਉਮਰ ਦਾ ਸੀ, ਪਰ ਉਸ ਅੰਦਰ ਕਤੂਰੇ ਵਰਗੀ ਉਤਸੁਕਤਾ ਸੀ। ਉਸ ਨੂੰ ਯੱਕੜ ਮਾਰਨਾ ਤੇ ਇਹ ਵਿਖਾਉਣਾ ਚੰਗਾ ਲੱਗਦਾ ਸੀ ਕਿ ਉਹ ਸਿਰਫ਼ ਰੂਸੀ ਹੀ ਨਹੀਂ ਸਗੋਂ ਵਿਦੇਸ਼ੀ ਇਨਕਲਾਬੀ ਸਟੱਡੀ-ਸਰਕਲਾਂ ਦੇ ਸਾਰੇ ਭੇਦ ਚੰਗੀ ਤਰ੍ਹਾਂ ਜਾਣਦਾ ਸੀ। ਚਲੋ, ਇਹ ਵੀ ਸੰਭਵ ਹੈ ਕਿ ਉਸ ਨੂੰ ਸਚਮੁੱਚ ਹੀ ਇਹਨਾਂ ਗੱਲਾਂ ਦਾ ਪਤਾ ਸੀ। ਉਸ ਕੋਲ ਭੇਦ-ਭਰੇ ਲੋਕ ਆਉਂਦੇ ਹੀ ਰਹਿੰਦੇ ਸਨ, ਜਿਹੜੇ ਇੰਜ ਵਿਹਾਰ ਕਰਦੇ ਸਨ ਜਿਵੇਂ ਦੁਖਾਂਤ-ਅਭਿਨੇਤਾ ਹੋਣ ਜਿਨ੍ਹਾਂ ਨੂੰ ਸਾਧਾਰਨ ਲੋਕਾਂ ਦਾ ਰੋਲ ਅਦਾ ਕਰਨਾ ਪੈ ਰਿਹਾ ਸੀ। ਮੈਂ ਉਸ ਦੇ ਘਰ ਵਿਚ ਹੀ ਇਕ ਇਨਕਲਾਬੀ ਸਾਬੂਨਾਯੇਵ ਨੂੰ ਵੇਖਿਆ ਸੀ, ਜਿਹੜਾ ਪੁਲਸ ਤੋਂ ਬਚਦਾ ਫਿਰਦਾ ਸੀ। ਉਸ ਨੇ ਕੁਚੱਜੇ ਜਿਹੇ ਢੰਗ ਨਾਲ ਵਿਗ ਪਾਇਆ ਹੋਇਆ ਤੇ ਉਸ ਦਾ ਸੂਟ ਹਾਸੋਹੀਣੀ ਹੱਦ ਤਕ ਤੰਗ ਤੇ ਛੋਟਾ ਸੀ।

ਇਕ ਦਿਨ ਜਦੋਂ ਮੈਂ ਬੋਲੇਸਲਾਵ ਦੇ ਘਰ ਗਿਆ ਤਾਂ ਵੇਖਿਆ ਕਿ ਉਥੇ ਛੋਟੇ ਜਿਹੇ ਸਿਰ ਵਾਲਾ ਇਕ ਮਧਰਾ ਜਿਹਾ ਫੁਰਤੀਲਾ ਆਦਮੀ ਬੈਠਾ ਹੋਇਆ ਸੀ ਜਿਹੜਾ ਹਜਾਮ ਵਰਗਾ ਲਗਦਾ ਸੀ। ਉਸ ਨੇ ਡੱਬੀਦਾਰ ਤੰਗ ਪਤਲੂਣ, ਭੂਰੇ ਰੰਗ ਦਾ ਤੰਗ ਕੋਟ ਤੇ ਚੀਕਵੇਂ ਬੂਟ ਪਾਏ ਹੋਏ ਸਨ। ਬੋਲੇਸਲਾਵ ਮੈਨੂੰ ਰਸੋਈ ਵਿਚ ਲੈ ਗਿਆ ਤੇ ਘੁਸਰ ਮੁਸਰ ਕੀਤਾ:

---

* ਅਲਵਿਦਾ। (**ਲੇਖਕ ਦੀ ਟਿਪਣੀ**)

"ਇਹ ਬੰਦਾ ਪੈਰਿਸ ਤੋਂ ਆਇਐ, ਬੜੇ ਜ਼ਰੂਰੀ ਕੰਮ 'ਤੇ। ਇਹ ਕੋਰੋਲੇਨਕੋ ਨੂੰ ਮਿਲਣਾ ਚਾਹੁੰਦੈ। ਸੋ, ਤੁਸੀਂ ਜਾਓ ਤੇ ਇਹ ਸਾਰਾ ਬੰਦੋਬਸਤ ਕਰ ਦਿਓ ..."

ਮੈਂ ਚਲਾ ਗਿਆ, ਪਰ ਵਿਚੋਂ ਨਿਕਲਿਆ ਇਹ ਕਿ ਆਉਣ ਵਾਲਾ ਆਦਮੀ ਕੋਰੋਲੇਨਕੋ ਨੂੰ ਬਾਹਰ ਗਲੀ ਵਿਚ ਮਿਲਾਇਆ ਗਿਆ, ਤੇ ਜਿਸ ਨੇ ਬੜੇ ਹੀ ਰਮਜੀ ਤਰੀਕੇ ਨਾਲ ਕਿਹਾ:

"ਨਹੀਂ, ਮਿਹਰਬਾਨੀ ਕਰਕੇ, ਮੈਨੂੰ ਇਸ ਕਮੀਨੇ ਨਾਲ ਨਾ ਮਿਲਾਓ!"

ਬੋਲੇਸਲਾਵ ਪੈਰਿਸ ਤੋਂ ਆਉਣ ਵਾਲੇ ਨੂੰ ਠੇਸ ਪਹੁੰਚਾਣ ਅਤੇ "ਇਨਕਲਾਬ ਦੇ ਕਾਜ਼" ਬਦਲੇ ਨਾਰਾਜ਼ ਹੋ ਗਿਆ ਤੇ ਦੋ ਦਿਨ ਤਕ ਕੋਰੋਲੇਨਕੋ ਲਈ ਚਿੱਠੀ ਲਿਖਦਾ ਰਿਹਾ, ਵਖ ਵਖ ਸ਼ੈਲੀਆਂ ਵਿਚ, ਕਦੀ ਗੁੱਸੇ ਤੇ ਰੋਹ ਭਰੀ ਸ਼ੈਲੀ ਵਿਚ ਤੇ ਕਦੀ ਪਿਆਰ-ਭਰੀਆਂ ਝਿੜਕਾਂ ਦੀ ਸ਼ੈਲੀ ਵਿਚ, ਅਤੇ ਆਖ਼ਰਕਾਰ, ਉਸ ਨੇ ਆਪਣੇ ਪੱਤਰਾਤਮਕ ਸਾਹਿਤ ਦੇ ਇਹ ਨਮੂਨੇ ਅੰਗੀਠੀ ਵਿਚ ਸੁਟ ਕੇ ਸਾੜ ਦਿੱਤੇ। ਛੇਤੀ ਹੀ ਮਾਸਕੋ, ਨੀਜ਼ੂਨੀ ਨੋਵਗੋਰੋਦ, ਵਲਾਦੀਮੀਰ ਵਿਚ ਗ੍ਰਿਫ਼ਤਾਰੀਆਂ ਦਾ ਸਿਲਸਿਲਾ ਸ਼ੁਰੂ ਹੋ ਗਿਆ, ਅਤੇ ਪਤਾ ਲੱਗਾ ਕਿ ਡੱਬੀਦਾਰ ਪਤਲੂਣ ਵਾਲਾ ਆਦਮੀ, ਜਿਹੜਾ ਬਾਅਦ ਵਿਚ ਲਾਂਡੇਜ਼ੇਨ-ਹਾਰਟਿੰਗ ਦੇ ਨਾਂ ਨਾਲ ਪ੍ਰਸਿਧ ਹੋਇਆ ਸੀ, ਐਸਾ ਪਹਿਲਾ ਪੁਲਸ-ਏਜੰਟ ਸੀ ਜਿਸ ਨੂੰ ਮੈਂ ਵੇਖਿਆ ਸੀ।

ਪਰ ਸਮੁੱਚੇ ਤੌਰ 'ਤੇ ਮੇਰੇ ਦਿਲ ਦੀ ਰਾਣੀ ਦਾ ਪਤੀ ਮਾੜਾ ਬੰਦਾ ਨਹੀਂ ਸੀ, ਕੁਝ ਕੁਝ ਭਾਵਕ ਅਤੇ ਆਪਣੇ "ਵਿਗਿਆਨਕ ਲਟੇ-ਪਟੇ" ਹੇਠ ਅਜੀਬ ਤਰੀਕੇ ਨਾਲ ਦੱਬਿਆ ਰਹਿੰਦਾ ਸੀ। ਉਹ ਇਸੇ ਤਰ੍ਹਾਂ ਆਖਿਆ ਕਰਦਾ ਸੀ:

"ਬੁਧੀਜੀਵੀ ਦੀ ਜ਼ਿੰਦਗੀ ਦਾ ਮਤਲਬ ਵਿਗਿਆਨ ਬਾਰੇ ਵਧ ਤੋਂ ਵਧ ਗਿਆਨ ਪ੍ਰਾਪਤ ਕਰਨਾ ਏ ਤਾਂ ਜੋ ਉਹ ਇਸ ਨੂੰ ਬੇਗਰਜ਼ੀ ਨਾਲ ਆਮ ਲੋਕਾਂ ਵਿਚ ਵੰਡ ਸਕੇ ..."

ਮੇਰੇ ਅੰਦਰ ਪਿਆਰ ਦੀ ਭਾਵਨਾ ਡੂੰਘੀ ਹੋ ਗਈ ਸੀ ਤੇ ਇਹ ਮੇਰੇ ਦਿਲ ਦੀ ਪੀੜ ਬਣ ਗਿਆ ਸੀ। ਮੈਂ ਤਹਿਖ਼ਾਨੇ ਵਿਚ ਬੈਠਾ ਰਹਿੰਦਾ ਤੇ ਮੇਜ਼ ਉਤੇ ਝੁਕ ਕੇ ਕੰਮ ਕਰ ਰਹੀ ਆਪਣੀ ਦਿਲ ਦੀ ਰਾਣੀ ਨੂੰ ਵੇਖਦਾ ਰਹਿੰਦਾ। ਉਸ ਨੂੰ ਆਪਣੇ ਹੱਥਾਂ ਉਤੇ ਚੁਕ ਕੇ ਉਸ ਮੰਦ-ਭਾਗੇ ਘਰ ਵਿਚੋਂ, ਜਿਹੜਾ ਫ਼ਰਨੀਚਰ ਨਾਲ ਤੂੜਿਆ ਪਿਆ ਸੀ ਲੈ ਕੇ ਕਿਧਰੇ ਚਲੇ ਜਾਣ ਦੀ ਧੁਨ ਮੇਰੇ ਉਤੇ ਹਰ ਵੇਲੇ ਸਵਾਰ ਰਹਿੰਦੀ ਸੀ। ਉਸ ਤਹਿਖ਼ਾਨੇ ਵਿਚ ਦੋ ਜਣਿਆਂ ਦੇ ਸੌਣ ਵਾਲਾ ਪਲੰਘ, ਇਕ ਪੁਰਾਣਾ ਵੱਡਾ ਸਾਰਾ ਸੋਫਾ ਜਿਸ ਉਤੇ ਬੱਚੀ ਸੌਂਦੀ ਸੀ ਅਤੇ ਮੇਜ਼ਾਂ

ਕੁਰਸੀਆਂ ਸਨ ਜਿਨ੍ਹਾਂ ਉਤੇ ਧੂੜ–ਭਰੀਆਂ ਕਿਤਾਬਾਂ ਤੇ ਕਾਗ਼ਜ਼ਾਂ ਦੇ ਢੇਰ ਲੱਗੇ ਰਹਿੰਦੇ ਸਨ। ਖਿੜਕੀਆਂ ਵਿਚੋਂ ਕਿਸੇ ਦੀਆਂ ਲੱਤਾਂ ਦੀ ਬੇਹੂਦਾ ਝਲਕ ਪੈਂਦੀ, ਕਦੀ ਕਦੀ ਅਵਾਰਾ ਕੁੱਤੀ ਦੀ ਬੂਥੀ ਵੀ ਖਿੜਕੀ ਵਿਚੋਂ ਦਿਸ ਪੈਂਦੀ; ਉਥੇ ਬੈਠਿਆਂ ਸਾਹ ਘੁਟਦਾ ਸੀ, ਬਾਹਰੋਂ ਧੁੱਪ ਨਾਲ ਤਪੀ ਗੰਦਗੀ ਦੀ ਹਵਾੜ ਆਉਂਦੀ ਰਹਿੰਦੀ ਸੀ। ਕੁੜੀਆਂ ਵਰਗੀ ਉਹ ਛੋਟੀ ਜਿਹੀ ਔਰਤ ਮੇਜ਼ ਲਾਗੇ ਬੈਠੀ ਕੁਝ ਗੁਣਗਣਾਉਂਦੀ ਰਹਿੰਦੀ, ਪੈਂਸਿਲ ਜਾਂ ਕਲਮ ਨਾਲ ਘਿਸਰ ਘਿਸਰ ਕਰਦੀ ਰਹਿੰਦੀ, ਮੁਸਕਾਣ–ਭਰੀਆਂ, ਕਾਰਨਫਲਾਵਰ ਵਰਗੀਆਂ ਪਿਆਰੀਆਂ ਪਿਆਰੀਆਂ ਅੱਖਾਂ ਮੇਰੇ ਵੱਲ ਵੇਖਦੀਆਂ। ਮੈਂ ਇਸ ਔਰਤ ਨੂੰ ਪਾਗਲਾਂ ਵਾਂਗ ਅੰਨ੍ਹਾ ਪਿਆਰ ਕਰਦਾ ਹਾਂ, ਮੈਨੂੰ ਖਿਝ ਜਿਹੀ ਨਾਲ ਉਸ ਉਤੇ ਤਰਸ ਆਉਂਦਾ ਹੈ।

''ਆਪਣੇ ਬਾਰੇ ਕੁਝ ਹੋਰ ਦੱਸੋ,'' ਇਕ ਵਾਰੀ ਉਸ ਨੇ ਆਖਿਆ।

ਮੈਂ ਉਸ ਨੂੰ ਦੱਸਣ ਲੱਗ ਪਿਆ, ਪਰ ਕੁਝ ਹੀ ਮਿੰਟਾਂ ਮਗਰੋਂ ਉਹ ਕਹਿਣ ਲੱਗੀ:

''ਇਹ ਤੁਸੀਂ ਆਪਣੇ ਬਾਰੇ ਨਹੀਂ ਦਸ ਰਹੇ ਹੋ!''

ਮੈਂ ਆਪ ਵੀ ਬੜੀ ਚੰਗੀ ਤਰ੍ਹਾਂ ਸਮਝਦਾ ਸਾਂ ਕਿ ਜੋ ਕੁਝ ਵੀ ਮੈਂ ਕਹਿ ਰਿਹਾ ਸਾਂ ਉਹ ਮੇਰੇ ਆਪਣੇ ਬਾਰੇ ਨਹੀਂ ਸਗੋਂ ਕਿਸੇ ਹੋਰ ਵਰਤਾਰੇ ਬਾਰੇ ਸੀ ਜਿਸ ਵਿਚ ਮੈਂ ਉਲਝ ਗਿਆ ਸਾਂ। ਮੈਨੂੰ ਆਪਣੇ ਵਲੋਂ ਹੰਢਾਏ ਗਏ ਕਿਸਮ ਕਿਸਮ ਦੇ ਅਸਰਾਂ ਤੇ ਘਟਨਾਵਾਂ ਦੇ ਘਚੋਲੇ ਵਿਚੋਂ ਬਾਹਰ ਨਿਕਲਣਾ ਚਾਹੀਦਾ ਸੀ ਪਰ ਮੈਨੂੰ ਇਸ ਦਾ ਵੱਲ ਨਹੀਂ ਆਉਂਦਾ ਸੀ ਤੇ ਮੈਂ ਅਜਿਹਾ ਕਰਨ ਤੋਂ ਡਰਦਾ ਵੀ ਸਾਂ। ਮੈਂ ਕੀ ਸਾਂ, ਕੌਣ ਸਾਂ? ਇਹ ਸਵਾਲ ਮੈਨੂੰ ਡਾਢਾ ਚਕਰਾ ਦਿੰਦਾ ਸੀ। ਮੈਨੂੰ ਖ਼ੁਦ ਜ਼ਿੰਦਗੀ ਨਾਲ ਹੀ ਚਿੜ ਹੋ ਗਈ ਸੀ; ਇਸ ਨੇ ਮੈਨੂੰ ਖੁਦਕਸ਼ੀ ਕਰਨ ਦੀ ਜ਼ਲਾਲਤ–ਭਰੀ ਮੂਰਖਤਾ ਦੀ ਨੌਬਤ ਤਕ ਪਹੁੰਚਾ ਦਿੱਤਾ ਸੀ। ਮੈਨੂੰ ਲੋਕਾਂ ਦੀ ਸਮਝ ਨਹੀਂ ਆਉਂਦੀ ਸੀ ਤੇ ਮੈਨੂੰ ਜਾਪਦਾ ਸੀ ਕਿ ਉਹਨਾਂ ਦਾ ਜੀਵਨ ਨਾਵਾਜਬ, ਬੇਮਤਲਬ ਤੇ ਕੂੜਾ ਸੀ। ਮੇਰੇ ਅੰਦਰ ਉਸ ਮਨੁੱਖ ਵਰਗੀ ਸੂਖਮ ਉਤਸੁਕਤਾ ਚੱਕਰ ਲਾ ਰਹੀ ਸੀ ਜਿਸ ਨੂੰ ਕਿਸੇ ਕਾਰਨ ਹੋਂਦ ਦੀਆਂ ਸਾਰੀਆਂ ਹਨੇਰੀਆਂ ਗੁੱਠਾਂ, ਜੀਵਨ ਦੇ ਸਾਰੇ ਰਹੱਸਾਂ ਦੀਆਂ ਗਹਿਰਾਈਆਂ ਵਿਚ ਨਜ਼ਰ ਮਾਰਨ ਦੀ ਖ਼ਾਹਿਸ਼ ਚੂੰਢ ਰਹੀ ਸੀ। ਕਦੀ ਕਦੀ ਤਾਂ ਮੈਨੂੰ ਇਹ ਮਹਿਸੂਸ ਹੁੰਦਾ ਕਿ ਮੈਂ ਇਸ ਉਤਸੁਕਤਾ ਕਾਰਨ ਕੋਈ ਜੁਰਮ ਵੀ ਕਰ ਸਕਦਾ ਸਾਂ। ਸਿਰਫ਼ ਇਹ ਜਾਨਣ ਲਈ ਕਿ ਮੇਰੇ ਨਾਲ ਕੀ ਵਾਪਰੇਗੀ ਮੈਂ ਕਿਸੇ ਨੂੰ ਕਤਲ ਕਰਨ ਲਈ ਵੀ ਤਿਆਰ ਸਾਂ।

ਮੈਨੂੰ ਲਗਦਾ ਸੀ ਕਿ ਜੇ ਮੈਂ ਆਪਣੀ ਖ਼ਸਲਤ ਨੰਗੀ ਕਰ ਦਿਆਂ ਤਾਂ ਆਪਣੇ ਦਿਲ ਦੀ ਰਾਣੀ ਸਾਮ੍ਹਣੇ ਇਕ ਘਿਰਣਾਮਈ ਮਨੁੱਖ ਲੱਗਾਂਗਾ ਜਿਹੜਾ

ਅਜੀਬ ਤਰ੍ਹਾਂ ਦੀਆਂ ਭਾਵਨਾਵਾਂ ਤੇ ਵਿਚਾਰਾਂ ਦੇ ਸੰਘਣੇ, ਮਜ਼ਬੂਤ ਜਾਲ ਵਿਚ ਫਸਿਆ ਹੋਇਆ ਸੀ; ਬਦਹਵਾਸ ਭਿਆਨਕ ਆਦਮੀ ਲੱਗਾਂਗਾ ਜਿਹੜਾ ਉਸ ਨੂੰ ਡਰਾ ਕੇ ਆਪਣੇ ਤੋਂ ਦੂਰ ਕਰ ਲਵੇਗਾ। ਮੈਨੂੰ ਆਪਣਾ ਕੁਝ ਕਰਨਾ ਚਾਹੀਦਾ ਸੀ। ਮੈਨੂੰ ਪੂਰਾ ਯਕੀਨ ਸੀ ਕਿ ਇਹ ਹੀ ਉਹ ਔਰਤ ਸੀ ਜਿਹੜੀ ਮੈਨੂੰ ਆਪਣੀ ਥਾਹ ਪਾਉਣ ਵਿਚ ਸਹਾਇਤਾ ਹੀ ਨਹੀਂ ਦੇ ਸਕਦੀ ਸੀ, ਸਗੋਂ ਕੋਈ ਐਸਾ ਜਾਦੂ ਵੀ ਚਲਾ ਸਕਦੀ ਸੀ ਜਿਸ ਮਗਰੋਂ ਮੈਂ ਜੀਵਨ ਦੇ ਕਾਲੇ ਪ੍ਰਭਾਵਾਂ ਤੋਂ ਇਕਦਮ ਮੁਕਤ ਹੋ ਜਾਵਾਂਗਾ, ਕਿਸੇ ਚੀਜ਼ ਨੂੰ ਆਪਣੀ ਆਤਮਾ ਵਿਚੋਂ ਸਦਾ ਲਈ ਕੱਢ ਦਿਆਂਗਾ ਤੇ ਮੇਰੀ ਆਤਮਾ ਕਿਸੇ ਮਹਾਨ ਸ਼ਕਤੀ, ਮਹਾਨ ਖੁਸ਼ੀ ਨਾਲ ਜਗਮਗ ਜਗਮਗ ਕਰਨ ਲੱਗ ਪਵੇਗੀ।

ਉਸ ਦਾ ਆਪਣੀਆਂ ਗੱਲਾਂ ਕਰਨ ਦਾ ਗ਼ੈਰ-ਰਸਮੀ ਅੰਦਾਜ਼ ਤੇ ਲੋਕਾਂ ਵੱਲ ਉਸ ਦਾ ਨਿਵਾਜਵਾਂ ਵਤੀਰਾ—ਇਹ ਸਭ ਕੁਝ ਮੈਨੂੰ ਯਕੀਨ ਦਿਵਾਉਂਦਾ ਸੀ ਕਿ ਉਹ ਕਿਸੇ ਅਸਾਧਾਰਨ ਗਿਆਨ ਦੀ ਮਾਲਕਣ ਸੀ, ਕਿ ਉਸ ਦੇ ਹੱਥਾਂ ਵਿਚ ਜੀਵਨ ਦੇ ਸਾਰੇ ਰਹੱਸਾਂ ਨੂੰ ਜਾਣਨ ਦੀ ਕੁੰਜੀ ਸੀ ਅਤੇ ਇਸੇ ਕਰਕੇ ਉਹ ਹਮੇਸ਼ਾ ਏਨੀ ਖੁਸ਼ ਰਹਿੰਦੀ ਸੀ ਤੇ ਉਸ ਨੂੰ ਹਮੇਸ਼ਾ ਆਪਣੇ ਆਪ ਉਤੇ ਏਨਾ ਭਰੋਸਾ ਹੁੰਦਾ ਸੀ। ਹੋ ਸਕਦਾ ਹੈ ਕਿ ਮੈਂ ਉਸ ਨੂੰ ਉਸ ਦੇ ਅੰਦਰ ਦੀ ਕਿਸੇ ਅਣਜਾਣ ਗੱਲ ਲਈ ਹੀ ਸਭ ਤੋਂ ਵਧ ਪਿਆਰ ਕਰਦਾ ਸਾਂ, ਪਰ ਇਹ ਇਕ ਹਕੀਕਤ ਸੀ ਕਿ ਮੈਂ ਉਸ ਨੂੰ ਆਪਣੀ ਜਵਾਨੀ ਦੇ ਸਾਰੇ ਜ਼ੋਰ ਤੇ ਜੋਸ਼ ਨਾਲ ਪਿਆਰ ਕਰਦਾ ਸਾਂ। ਇਸ ਜੋਸ਼ ਨੂੰ ਰੋਕ ਸਕਣਾ ਮੇਰੇ ਲਈ ਡਾਢਾ ਹੀ ਮੁਸ਼ਕਲ ਸੀ, ਉਹ ਮੇਰੇ ਸਰੀਰ ਨੂੰ ਲੂੰਹਦਾ ਜਾ ਰਿਹਾ ਸੀ, ਮੇਰੀ ਤਾਕਤ ਨਿਚੋੜੀ ਜਾ ਰਿਹਾ ਸੀ। ਜੇ ਮੈਂ ਇਸ ਗੱਲ ਨੂੰ ਸਹਿਲ ਸੁਖਾਲ ਤੇ ਵਧੇਰੇ ਕਠੋਰਤਾ ਨਾਲ ਲੈਂਦਾ ਤਾਂ ਮੈਨੂੰ ਇਸ ਦਾ ਫਾਇਦਾ ਰਹਿੰਦਾ, ਪਰ ਮੈਨੂੰ ਵਿਸ਼ਵਾਸ ਸੀ ਕਿ ਔਰਤ ਨਾਲ ਸੰਬੰਧ ਸਰੀਰਕ ਮੇਲ ਦੀ ਉਸ ਕ੍ਰਿਆ ਤਕ ਹੀ ਸੀਮਤ ਨਹੀਂ ਹੁੰਦੇ, ਜਿਸ ਨੂੰ ਮੈਂ ਉਸ ਦੇ ਕਠੋਰ, ਪਾਸ਼ਵਿਕ ਰੂਪ ਵਿਚ ਜਾਣਦਾ ਸਾਂ। ਇਹ ਕ੍ਰਿਆ ਮੇਰੇ ਅੰਦਰ ਗਿਲਾਨੀ ਪੈਦਾ ਕਰਦੀ ਸੀ, ਬਾਵਜੂਦ ਇਸ ਗੱਲ ਦੇ ਕਿ ਮੈਂ ਤਗੜਾ, ਵਿਲਾਸਮਈ ਗਭਰੂ ਸਾਂ ਤੇ ਮੇਰੀ ਮਨ-ਤਰੰਗ ਨੂੰ ਸੌਖਿਆਂ ਹੀ ਉਕਸਾਇਆ ਜਾ ਸਕਦਾ ਸੀ।

ਮੈਂ ਨਹੀਂ ਕਹਿ ਸਕਦਾ ਕਿ ਇਹ ਰੁਮਾਂਚਕ ਸੁਪਨਾ ਮੇਰੇ ਮਨ ਵਿਚ ਕਿਵੇਂ ਵੱਸ ਗਿਆ ਸੀ, ਪਰ ਮੇਰੀ ਜਾਣਕਾਰੀ ਤੋਂ ਪਰ੍ਹਾਂ ਦੀ ਕਿਸੇ ਅਣਪਛਾਤੀ ਚੀਜ਼ ਵਿਚ ਅਡੋਲ ਵਿਸ਼ਵਾਸ ਸੀ ਜਿਸ ਵਿਚ ਔਰਤ ਨਾਲ ਮਰਦ ਦੇ ਸੰਬੰਧਾਂ ਦਾ ਉੱਚਾ-ਸੁੱਚਾ, ਰਹੱਸਮਈ ਅਰਥ ਲੁਕਿਆ ਹੋਇਆ ਸੀ, ਪਹਿਲੀ ਜੱਫੀ ਦੇ ਪਿਛੇ ਕੋਈ ਮਹਾਨ, ਅਨੰਦਮਈ, ਇਥੋਂ ਤਕ ਕਿ ਭਿਆਨਕ ਚੀਜ਼ ਛੁਪੀ ਹੋਈ ਸੀ। ਇਹ ਅਨੰਦ ਭੋਗਣ ਮਗਰੋਂ ਇਨਸਾਨ ਦੂਜਾ ਜਨਮ ਲੈਂਦਾ ਹੈ।

ਮੈਨੂੰ ਜਾਪਦਾ ਹੈ ਕਿ ਮੇਰੇ ਇਹਨਾਂ ਤਸੱਵਰਾਂ ਦਾ ਆਧਾਰ ਉਹ ਨਾਵਲ ਨਹੀਂ ਹਨ ਜਿਹੜੇ ਮੈਂ ਪੜ੍ਹੇ ਹਨ। ਇਹਨਾਂ ਨੂੰ ਮੈਂ ਹਕੀਕਤਾਂ ਨਾਲ ਆਪਣੀ ਅਸਹਿਮਤੀ ਵਿਚੋਂ ਆਪਣੇ ਅੰਦਰ ਆਪ ਪੈਦਾ ਤੇ ਵਿਕਸਤ ਕੀਤਾ, ਕਿਉਂ ਜੋ:

"ਮੈਂ ਦੁਨੀਆ ਵਿਚ ਆਇਆ ਹਾਂ ਅਸਹਿਮਤ ਹੋਣ ਲਈ।"

ਇਸ ਤੋਂ ਇਲਾਵਾ ਮੇਰੇ ਅੰਦਰ ਇਕ ਅਜੀਬ ਤੇ ਧੁੰਦਲੀ ਜਿਹੀ ਯਾਦ ਸੀ। ਮੈਂ ਅਸਲੀਅਤ ਦੀਆਂ ਹੱਦਾਂ ਤੋਂ ਪਾਰ, ਆਪਣੀ ਹੋਂਦ ਦੀ ਮੁੱਢਲੀ ਅਵਸਥਾ ਦੇ ਕਿਸੇ ਪੱਲ ਕੋਈ ਸ਼ਕਤੀਸ਼ਾਲੀ ਆਤਮਕ ਉਛਾਲ, ਅਨੁਭਵ ਦੀ ਮਿੱਠੀ ਧੜਕਣ, ਸਗੋਂ ਇਕਸੁਰਤਾ ਦੇ ਪੂਰਵ ਅਹਿਸਾਸ ਵਿਚੋਂ ਦੀ ਲੰਘਿਆ ਸਾਂ, ਸਵੇਰ ਦੇ ਸੂਰਜ ਦੀ ਖੁਸ਼ੀ ਨਾਲੋਂ ਵੀ ਵੱਡੀ ਖੁਸ਼ੀ ਦਾ ਆਨੰਦ ਮਾਣਿਆ ਸੀ। ਹੋ ਸਕਦਾ ਹੈ ਕਿ ਇਹ ਉਸ ਵੇਲੇ ਦੀ ਗੱਲ ਹੈ ਜਦੋਂ ਮੈਂ ਅਜੇ ਮਾਂ ਦੀ ਕੁੱਖ ਵਿਚ ਹੀ ਸਾਂ, ਤੇ ਉਸ ਦੇ ਤੰਤੂਆਂ ਦੀ ਸ਼ਕਤੀ ਦਾ ਮਿੱਠਾ ਉਛਾਲ ਇਕ ਨਿਘੇ ਧੱਕੇ ਨਾਲ ਮੇਰੇ ਤਕ ਪਹੁੰਚ ਗਿਆ ਸੀ ਜਿਸ ਨੇ ਮੇਰੇ ਵਿਚ ਰੂਹ ਫੂਕੀ ਤੇ ਪਹਿਲੀ ਵਾਰ ਜੀਵਨ ਦੀ ਜੋਤ ਜਗਾਈ। ਹੋ ਸਕਦਾ ਹੈ ਕਿ ਮੇਰੀ ਮਾਂ ਲਈ ਅਥਾਹ ਖੁਸ਼ੀ ਦਾ ਉਹ ਪੱਲ ਔਰਤ ਕੋਲੋਂ ਕਿਸੇ ਅਸਾਧਾਰਨ ਉਡੀਕ ਦੀ ਧੜਕਣ ਲੈ ਕੇ ਮੇਰੇ ਅੰਦਰ ਸਮਾ ਗਿਆ ਸੀ।

ਮਨੁੱਖ ਨੂੰ ਜਿਸ ਚੀਜ਼ ਦਾ ਗਿਆਨ ਨਹੀਂ ਹੁੰਦਾ ਉਹ ਉਸ ਦੀ ਕਲਪਨਾ ਕਰਦਾ ਹੈ। ਤੇ ਸਭ ਤੋਂ ਸਿਆਣੀ ਗੱਲ ਜਿਸ ਨੂੰ ਮਨੁੱਖ ਨੇ ਪ੍ਰਾਪਤ ਕੀਤਾ ਹੈ ਉਹ ਹੈ: ਔਰਤ ਨੂੰ ਪਿਆਰ ਕਰਨਾ ਤੇ ਉਸ ਦੇ ਸੁਹੱਪਣ ਦੀ ਪੂਜਾ ਕਰਨਾ। ਔਰਤ ਦੇ ਪਿਆਰ ਵਿਚੋਂ ਹੀ ਧਰਤੀ ਦੀ ਹਰ ਸੁਹਣੀ ਚੀਜ਼ ਪੈਦਾ ਹੋਈ ਹੈ।

ਇਕ ਦਿਨ ਦਰਿਆ ਵਿਚ ਨਹਾਉਣ ਵੇਲੇ ਮੈਂ ਮਾਲ-ਕਿਸ਼ਤੀ ਦੇ ਪਿਛਲੇ ਹਿੱਸੇ ਤੋਂ ਪਾਣੀ ਵਿਚ ਛਾਲ ਮਾਰ ਦਿੱਤੀ। ਮੇਰੀ ਹਿੱਕ ਵਿਚ ਲੰਗਰ ਦਾ ਰੱਸਾ ਵੱਜਾ ਤੇ ਮੇਰਾ ਪੈਰ ਇਸ ਵਿਚ ਫਸ ਗਿਆ। ਮੈਂ ਉਥੇ ਉਦੋਂ ਤਕ ਲਮਕਦਾ ਹੋਇਆ ਗੋਤੇ ਖਾਂਦਾ ਰਿਹਾ ਜਦ ਤਕ ਕਿ ਇਕ ਗਾਡੀਵਾਨ ਨੇ ਮੈਨੂੰ ਉਥੋਂ ਕੱਢ ਨਾ ਲਿਆ। ਲੋਕਾਂ ਨੇ ਮੇਰੇ ਪੇਟ ਵਿਚੋਂ ਪਾਣੀ ਕੱਢ ਦਿੱਤਾ ਪਰ ਮੇਰੀ ਚਮੜੀ ਝਰੀਟੋ-ਝਰੀਟ ਕਰ ਦਿੱਤੀ। ਮੇਰੇ ਸੰਘ ਵਿਚੋਂ ਲਹੂ ਨਿਕਲਣ ਲੱਗ ਪਿਆ। ਸੋ, ਮੈਨੂੰ ਬਿਸਤਰੇ ਵਿਚ ਪਾ ਦਿੱਤਾ ਗਿਆ ਤੇ ਮੈਨੂੰ ਬਰਫ ਖਾਣੀ ਪਈ।

ਮੇਰੇ ਦਿਲ ਦੀ ਰਾਣੀ ਮੈਨੂੰ ਵੇਖਣ ਆਈ। ਉਹ ਮੇਰੇ ਬਿਸਤਰੇ ਦੀ ਬਾਹੀ 'ਤੇ ਬੈਠ ਗਈ, ਅਤੇ ਇਹ ਪੁਛਦਿਆਂ ਕਿ ਮੇਰੇ ਨਾਲ ਇਹ ਕਿਵੇਂ ਵਾਪਰ ਗਿਆ ਸੀ, ਆਪਣੇ ਨੰਨ੍ਹੇ ਪਿਆਰੇ ਹੱਥ ਨਾਲ ਮੇਰਾ ਸਿਰ ਸਹਿਲਾਉਣ ਲੱਗੀ। ਉਹ ਮੇਰੇ ਵੱਲ ਵੇਖੀ ਜਾ ਰਹੀ ਸੀ, ਉਸ ਦੀਆਂ ਹਨੇਰੀਆਂ ਅੱਖਾਂ ਵਿਚ ਪਰੇਸ਼ਾਨੀ ਸੀ।

ਮੈਂ ਉਸ ਨੂੰ ਪੁੱਛਿਆ ਕੀ ਉਹ ਜਾਣਦੀ ਸੀ ਕਿ ਮੈਂ ਉਸ ਨੂੰ ਪਿਆਰ ਕਰਦਾ ਸਾਂ।

''ਹਾਂ,'' ਉਸ ਨੇ ਚੌਕੰਨੀ ਮੁਸਕਾਣ ਸੁਟਦਿਆਂ ਕਿਹਾ, ''ਜਾਣਦੀ ਹਾਂ, ਪਰ ਇਹ ਬੜੀ ਮਾੜੀ ਗੱਲ ਏ, ਹਾਲਾਂਕਿ ਮੈਨੂੰ ਵੀ ਤੁਹਾਡੇ ਨਾਲ ਪਿਆਰ ਹੋ ਗਿਐ।''

ਸੁਭਾਵਿਕ ਹੀ ਹੈ ਕਿ ਉਸ ਦੇ ਮੂੰਹੋਂ ਇਹ ਗੱਲ ਨਿਕਲਣ ਮਗਰੋਂ ਧਰਤੀ ਕੰਬ ਉੱਠੀ, ਬਾਗ਼ ਵਿਚ ਦਰਖ਼ਤ ਖ਼ੁਸ਼ੀ ਵਿਚ ਝੂਮਦੇ ਹੋਏ ਨੱਚਣ ਲੱਗੇ। ਮੈਂ ਏਡੀ ਅਣਕਿਆਸੀ ਗੱਲ, ਅਚੰਭੇ ਤੇ ਚਾਅ ਨਾਲ ਸੁੰਨ ਹੋ ਗਿਆ ਸਾਂ। ਮੈਂ ਉਸ ਦੇ ਗੋਡਿਆਂ ਵਿਚ ਆਪਣਾ ਸਿਰ ਘਸੋੜ ਦਿੱਤਾ, ਤੇ ਜੇ ਮੈਂ ਉਸ ਨੂੰ ਕੱਸ ਕੇ ਜੱਫ਼ੀ ਨਾ ਪਾਈ ਹੁੰਦੀ ਤਾਂ ਮੈਂ ਖਿੜਕੀ ਥਾਣੀਂ ਸਾਬਣ ਦੇ ਬੁਲਬੁਲੇ ਵਾਂਗ ਉਡਦੇ ਜਾਣਾ ਸੀ।

''ਹਿਲੋ ਮੱਤ, ਇਹ ਤੁਹਾਡੇ ਲਈ ਠੀਕ ਨਹੀਂ!'' ਉਸ ਨੇ ਸਖ਼ਤੀ ਨਾਲ ਕਿਹਾ ਤੇ ਮੇਰਾ ਸਿਰ ਚੁੱਕ ਕੇ ਮੁੜ ਸਿਰਹਾਣੇ ਉਤੇ ਰਖਣ ਦੀ ਕੋਸ਼ਿਸ਼ ਕੀਤੀ। ''ਤੇ ਤੁਸੀਂ ਚਿੰਤਾ ਕਰਨੀ ਛੱਡ ਦਿਓ, ਨਹੀਂ ਤਾਂ ਮੈਂ ਚਲੀ ਜਾਵਾਂਗੀ! ਤੁਸੀਂ ਵੀ ਕਿੰਨੇ ਕਮਲੇ ਹੋ। ਮੈਂ ਨਹੀਂ ਜਾਣਦੀ ਸਾਂ ਕਿ ਇਸ ਤਰ੍ਹਾਂ ਦੇ ਲੋਕ ਵੀ ਹੁੰਦੇ ਨੇ। ਜਦੋਂ ਤੁਸੀਂ ਰਾਜ਼ੀ ਹੋ ਜਾਵੋਗੇ ਤਾਂ ਅਸੀਂ ਆਪਣੀਆਂ ਭਾਵਨਾਵਾਂ ਤੇ ਆਪਸੀ ਸੰਬੰਧਾਂ ਬਾਰੇ ਗੱਲ ਕਰ ਲਵਾਂਗੇ।''

ਇਹ ਸਭ ਕੁਝ ਉਹ ਬੜੇ ਠਰ੍ਹੰਮੇ ਨਾਲ ਕਹਿ ਰਹੀ ਸੀ ਤੇ ਉਸ ਦੀਆਂ ਅੱਖਾਂ ਵਿਚ ਹਨੇਰਾ ਛਾ ਗਿਆ ਸੀ ਤੇ ਉਸ ਦੀ ਮੁਸਕਰਾਹਟ ਵਿਚ ਅਕਹਿ ਸਨੇਹ ਸੀ। ਉਹ ਛੇਤੀ ਹੀ ਚਲੀ ਗਈ ਤੇ ਮੇਰੇ ਅੰਦਰ ਆਸਾਂ ਦੀ ਖ਼ੁਸ਼ੀਆਂ-ਭਰੀ ਅੱਗ ਬਾਲ ਗਈ, ਆਨੰਦਦਾਇਕ ਵਿਸ਼ਵਾਸ ਪੈਦਾ ਕਰ ਗਈ। ਮੈਨੂੰ ਲੱਗਾ ਕਿ ਉਸ ਦੀ ਨੇਕ ਸਹਾਇਤਾ ਨਾਲ ਮੈਂ ਨਵੀਆਂ ਸੋਚਾਂ ਤੇ ਭਾਵਨਾਵਾਂ ਦੇ ਸੰਸਾਰ ਵਿਚ ਉਡਾਰੀ ਮਾਰ ਜਾਵਾਂਗਾ।

ਉਸ ਤੋਂ ਕੁਝ ਦਿਨ ਬਾਅਦ ਮੈਂ ਇਕ ਖੱਡ ਦੇ ਕੰਢੇ ਖੇਤ ਵਿਚ ਬੈਠਾ ਹੋਇਆ ਸਾਂ ਤੇ ਹੇਠਾਂ ਝਾੜੀਆਂ ਵਿਚ ਹਵਾ ਸਰ-ਸਰ ਕਰ ਰਹੀ ਸੀ। ਕਾਲਾ ਅਸਮਾਨ ਮੀਂਹ ਵਰ੍ਹਾਉਣ ਦੀ ਧਮਕੀ ਦੇ ਰਿਹਾ ਸੀ। ਮਤਲਬ ਦੀਆਂ ਤੇ ਅਕਾਊ ਗੱਲਾਂ ਕਰਦੀ ਹੋਈ ਉਹ ਔਰਤ ਸਾਡੀ ਉਮਰ ਵਿਚਲੇ ਫ਼ਰਕ ਬਾਰੇ ਦੱਸ ਰਹੀ ਸੀ। ਉਸ ਨੇ ਕਿਹਾ ਕਿ ਮੈਨੂੰ ਪੜ੍ਹਾਈ ਕਰਨੀ ਚਾਹੀਦੀ ਸੀ ਅਤੇ ਪਤਨੀ ਤੇ ਬੱਚੇ ਦਾ ਭਾਰ ਆਪਣੇ ਮੋਢਿਆਂ ਉਤੇ ਚੁਕਣਾ ਮੇਰੇ ਵਾਸਤੇ ਅਜੇ ਸਮੇਂ ਤੋਂ ਪਹਿਲਾਂ ਦੀ ਗੱਲ ਸੀ। ਇਹ ਸਭ ਕੁਝ ਸੁਣਨਾ ਕਸ਼ਟਦਾਇਕ ਸੀ ਪਰ ਇਹ ਸੱਚ ਸੀ। ਉਹ ਇੰਜ ਗੱਲਾਂ ਕਰ ਰਹੀ ਸੀ ਜਿਵੇਂ ਮਾਂ ਆਪਣੇ ਪੁਤਰ ਨਾਲ ਕਰ ਰਹੀ ਹੋਵੇ ਅਤੇ ਇਸ ਨਾਲ ਉਸ ਪਿਆਰੀ ਔਰਤ ਲਈ ਮੇਰੇ ਅੰਦਰ ਪਿਆਰ ਤੇ ਸਤਿਕਾਰ ਹੋਰ

ਵਧਦਾ ਜਾ ਰਿਹਾ ਸੀ। ਉਸ ਦੀਆਂ ਗੱਲਾਂ, ਉਸ ਦੀ ਸਨੇਹ-ਭਰੀ ਆਵਾਜ਼ ਸੁਣਦਿਆਂ ਦਿਲਗੀਰੀ ਵੀ ਤੇ ਖੁਸ਼ੀ ਵੀ ਹੁੰਦੀ ਸੀ। ਜ਼ਿੰਦਗੀ ਵਿਚ ਮੇਰੇ ਨਾਲ ਪਹਿਲੀ ਵਾਰ ਕੋਈ ਏਨੀਆਂ ਪਿਆਰ-ਭਿਜੀਆਂ ਗੱਲਾਂ ਕਰ ਰਿਹਾ ਸੀ।

ਮੈਂ ਖੱਡ ਦੇ ਜਬਾੜੇ ਵਿਚ ਵੇਖ ਰਿਹਾ ਸਾਂ ਜਿਥੇ ਹਵਾ ਨਾਲ ਹਿਲ ਜੁਲ ਰਹੀਆਂ ਝਾੜੀਆਂ ਕਿਸੇ ਵਹਿੰਦੇ ਹੋਏ ਹਰੇ ਦਰਿਆ ਦਾ ਪ੍ਰਭਾਵ ਦੇ ਰਹੀਆਂ ਸਨ। ਮੈਂ ਮਨ ਹੀ ਮਨ ਇਹ ਵਚਨ ਦਿੱਤਾ ਕਿ ਇਸ ਇਨਸਾਨ ਦੇ ਲਾਡ-ਪਿਆਰ ਦਾ ਬਦਲਾ ਆਪਣੀ ਆਤਮਾ ਦੀ ਸਾਰੀ ਸ਼ਕਤੀ ਨਾਲ ਚੁਕਾਵਾਂਗਾ।

"ਕੋਈ ਫੈਸਲਾ ਕਰਨ ਤੋਂ ਪਹਿਲਾਂ ਸਾਨੂੰ ਚੰਗੀ ਤਰ੍ਹਾਂ ਸੋਚ-ਵਿਚਾਰ ਲੈਣਾ ਚਾਹੀਦੈ," ਮੈਨੂੰ ਹੌਲੀ ਜਿਹੀ ਆਵਾਜ਼ ਸੁਣਾਈ ਦਿੱਤੀ। ਉਹ ਹਰੇ-ਭਰੇ ਬਾਗਾਂ ਵਿਚ ਡੁੱਬੇ ਹੋਏ ਸ਼ਹਿਰ ਦੀ ਦਿਸ਼ਾ ਵਿਚ ਵੇਖਦੀ ਹੋਈ ਅਖਰੋਟ ਦੀ ਟੁਟੀ ਟਾਹਣੀ ਨਾਲ ਆਪਣੇ ਗੋਡੇ ਥਪਥਪਾ ਰਹੀ ਸੀ।

"ਤੇ, ਬੇਸ਼ਕ, ਮੈਨੂੰ ਬੋਲੇਸਲਾਵ ਨਾਲ ਗੱਲ ਕਰਨੀ ਚਾਹੀਦੀ ਏ, ਉਸ ਨੂੰ ਕੁਝ ਕੁਝ ਸ਼ੱਕ ਹੋਣ ਲੱਗ ਪਿਐ ਤੇ ਉਸ ਦੇ ਵਿਹਾਰ ਵਿਚ ਚਿੜਚਿੜਾਪਨ ਆ ਗਿਐ। ਮੈਨੂੰ ਕਲੇਸ਼ ਚੰਗਾ ਨਹੀਂ ਲਗਦਾ।"

ਇਸ ਸਭ ਕੁਝ ਵਿਚ ਉਦਾਸੀ ਵੀ ਸੀ ਤੇ ਖੂਬਸੂਰਤੀ ਵੀ ਸੀ, ਪਰ, ਮੈਨੂੰ ਇੰਜ ਜਾਪਿਆ ਕਿ ਇਸ ਨੂੰ ਕਿਸੇ ਤੁੱਛ ਤੇ ਹਾਸੋਹੀਣੀ ਛੁਹ ਦੀ ਵੀ ਲੋੜ ਸੀ।

ਮੇਰੀ ਪਤਲੂਣ ਨੇੜੇ ਤੋਂ ਢਿਲੀ ਸੀ ਤੇ ਮੈਂ ਇਸ ਨੂੰ ਤਾਂਬੇ ਦੀ ਇਕ ਵੱਡੀ, ਲਗਭਗ ਤਿੰਨ ਇੰਚ ਲੰਮੀ ਪਿਨ ਲਾਈ ਹੋਈ ਸੀ, ਕੰਗਾਲ ਆਸ਼ਕਾਂ ਦੀ ਖੁਸ਼ਕਿਸਮਤੀ ਹੈ ਕਿ ਅਜਕਲ ਇਸ ਤਰ੍ਹਾਂ ਦੀਆਂ ਪਿਨਾਂ ਨਹੀਂ ਬਣਦੀਆਂ। ਉਸ ਰੱਬ-ਮਾਰੀ ਪਿਨ ਦਾ ਤਿੱਖਾ ਸਿਰਾ ਹੌਲੀ ਹੌਲੀ ਮੇਰੀ ਚਮੜੀ ਨੂੰ ਝਰੀਟੀ ਜਾ ਰਿਹਾ ਸੀ। ਇਕ ਵਾਰੀ ਮੈਂ ਬੇਧਿਆਨੀ ਵਰਤ ਬੈਠਾ ਕਿ ਸਾਰੀ ਪਿਨ ਮੇਰੀ ਵੱਖੀ ਵਿਚ ਖੁਭ ਗਈ। ਮੈਂ ਉਸ ਨੂੰ ਅਛੋਪਲੇ ਹੀ ਖਿਚ ਲਿਆ ਤੇ ਮੈਨੂੰ ਬੁਰੀ ਤਰ੍ਹਾਂ ਮਹਿਸੂਸ ਹੋਇਆ ਕਿ ਜ਼ਖ਼ਮ ਦੀ ਗਹਿਰਾਈ ਵਿਚੋਂ ਖੂਨ ਫ਼ੁਹਾਰੇ ਵਾਂਗ ਨਿਕਲ ਰਿਹਾ ਸੀ ਤੇ ਮੇਰੀ ਪਤਲੂਣ ਨੂੰ ਲਬੇੜੀ ਜਾ ਰਿਹਾ ਸੀ। ਮੈਂ ਕੱਛਾ ਬੁਨੈਣ ਨਹੀਂ ਪਾਇਆ ਹੋਇਆ ਸੀ ਤੇ ਬਾਵਰਚੀ ਦੀ ਭੀੜੀ ਜੈਕਟ ਨੇੜੇ ਤਕ ਹੀ ਆਉਂਦੀ ਸੀ। ਮੈਂ ਖੜਾ ਕਿਵੇਂ ਹੋਵਾਂਗਾ, ਸਰੀਰ ਨਾਲ ਚੰਬੜੀ ਲਹੂ-ਲਿਬੜੀ ਪਤਲੂਣ ਵਿਚ ਕਿਵੇਂ ਜਾਵਾਂਗਾ?

ਇਸ ਘਟਨਾ ਵਿਚਲੇ ਬੇਤੁਕੇਪਨ ਦਾ ਅਹਿਸਾਸ ਤੇ ਉਸ ਦੇ ਵਿਅੰਗਮਈ ਰੂਪ ਉਤੇ ਆਪਣੇ ਅੰਦਰ ਆਏ ਗੁੱਸੇ ਕਾਰਨ ਮੈਂ ਉਸ ਅਦਾਕਾਰ ਵਾਂਗ ਗੈਰਕੁਦਰਤੀ ਆਵਾਜ਼ ਵਿਚ ਕਾਹਲੀ ਕਾਹਲੀ ਬੋਲਣ ਲੱਗ ਪਿਆ ਜਿਹੜਾ ਆਪਣਾ ਰੋਲ ਹੀ ਭੁਲ ਗਿਆ ਹੋਵੇ।

ਉਸ ਨੇ ਕੁਝ-ਕੁ ਪੱਲ ਮੇਰੀਆਂ ਗੱਲਾਂ ਸੁਣੀਆਂ, ਪਹਿਲਾਂ ਬੜੇ ਧਿਆਨ ਨਾਲ ਤੇ ਫਿਰ ਪਰੇਸ਼ਾਨੀ ਜਿਹੀ ਨਾਲ। ਉਸ ਨੇ ਕਿਹਾ:

''ਕਿੰਨੀਆਂ ਉੱਚੀਆਂ ਗੱਲਾਂ ਨੇ! ਤੁਸੀਂ ਇਕਦਮ ਬਦਲ ਗਏ ਜੇ!''

ਇਹ ਸੁਣ ਕੇ ਮੈਂ ਹੱਕਾ-ਬੱਕਾ ਰਹਿ ਗਿਆ ਤੇ ਇੰਜ ਚੁਪ ਹੋ ਗਿਆ ਜਿਵੇਂ ਮੇਰਾ ਸਾਹ ਰੁਕ ਗਿਆ ਹੋਵੇ।

''ਜਾਣ ਦਾ ਵੇਲਾ ਹੋ ਗਿਐ, ਬਾਰਸ਼ ਹੋਣ ਵਾਲੀ ਏ!''

''ਮੈਂ ਇਥੇ ਹੀ ਰਹਾਂਗਾ।''

''ਕਿਉਂ?''

ਇਸ ਸਵਾਲ ਦਾ ਮੈਂ ਉਸ ਨੂੰ ਕੀ ਜਵਾਬ ਦੇ ਸਕਦਾ ਸਾਂ।

''ਤੁਸੀਂ ਮੇਰੇ ਨਾਲ ਨਾਰਾਜ਼ ਹੋ ਗਏ ਹੋ?'' ਉਸ ਨੇ ਬੜੇ ਸਨੇਹ ਨਾਲ ਮੇਰੇ ਚਿਹਰੇ ਨੂੰ ਨਿਹਾਰਦਿਆਂ ਪੁੱਛਿਆ।

''ਨਹੀਂ, ਨਹੀਂ! ਮੈਂ ਤਾਂ ਆਪਣੇ ਆਪ ਨਾਲ ਨਾਰਾਜ਼ ਹਾਂ।''

''ਆਪਣੇ ਆਪ ਨਾਲ ਨਾਰਾਜ਼ ਹੋਣ ਦੀ ਲੋੜ ਨਹੀਂ,'' ਉਸ ਔਰਤ ਨੇ ਖੜੀ ਹੁੰਦਿਆਂ ਸਲਾਹ ਦਿੱਤੀ।

ਪਰ ਮੈਂ? ਮੈਂ ਖੜਾ ਨਾ ਹੋ ਸਕਿਆ ਤੇ ਨਿੱਘੀ ਛੱਪੜੀ ਵਿਚ ਬੈਠਾ ਰਿਹਾ। ਮੈਨੂੰ ਲੱਗਾ ਕਿ ਮੇਰੀ ਵੱਖੀ ਵਿਚੋਂ ਨਿਕਲ ਰਿਹਾ ਖ਼ੂਨ ਕਿਸੇ ਨਾਲੇ ਵਾਂਗ ਕਲ ਕਲ ਕਰ ਰਿਹਾ ਸੀ ਤੇ ਅਗਲੇ ਹੀ ਪਲ ਔਰਤ ਇਸ ਦੀ ਆਵਾਜ਼ ਸੁਣ ਲਵੇਗੀ ਤੇ ਪੁੱਛੇਗੀ:

''ਇਹ ਕਿਸ ਚੀਜ਼ ਦੀ ਆਵਾਜ਼ ਏ?''

''ਚਲੀ ਜਾ!'' ਮੈਂ ਮਨ ਹੀ ਮਨ ਅਰਜੋਈ ਕੀਤੀ।

ਉਸ ਨੇ ਮੈਨੂੰ ਮਿਹਰ-ਭਰੇ ਕੁਝ ਹੋਰ ਸ਼ਬਦ ਬਖ਼ਸ਼ੇ ਤੇ ਖੱਡ ਦੇ ਨਾਲ ਨਾਲ, ਉਸ ਦੇ ਕੰਢੇ ਕੰਢੇ ਆਪਣੀਆਂ ਸੁਡੌਲ ਲੱਤਾਂ ਨਾਲ ਪੈਲਾਂ ਪਾਉਂਦੀ ਹੋਈ ਚਲੀ ਗਈ। ਮੈਂ ਉਸ ਦੇ ਛੋਟੇ ਹੁੰਦੇ ਜਾ ਰਹੇ ਨਾਜ਼ਕ ਬਦਨ ਦੇ ਅਕਾਰ ਨੂੰ ਤਦ ਤਕ ਵੇਖਦਾ ਰਿਹਾ ਜਦ ਤਕ ਕਿ ਉਹ ਮੇਰੀਆਂ ਅੱਖਾਂ ਤੋਂ ਉਹਲੇ ਨਾ ਹੋ ਗਿਆ। ਫਿਰ ਮੈਂ ਇਸ ਅਹਿਸਾਸ ਦੀ ਸੱਟ ਖਾ ਕੇ ਭੁੰਜੇ ਹੀ ਲੰਮਾ ਪੈ ਗਿਆ ਕਿ ਮੇਰਾ ਪਹਿਲਾ ਪਿਆਰ ਅਭਾਗਾ ਹੋਵੇਗਾ।

ਅਤੇ ਸਚਮੁੱਚ ਹੀ ਇਸ ਤਰ੍ਹਾਂ ਹੋਇਆ। ਉਸ ਦੇ ਪਤੀ ਨੇ ਉਸ ਅੱਗੇ ਧੜੀ ਧੜੀ ਦੇ ਗਲੇਡੂ ਵਹਾਏ, ਭਾਵਕ ਹੋ ਕੇ ਕਈ ਲਾਲਾਂ ਵਗਾਈਆਂ, ਕਈ ਫ਼ਜ਼ੂਲ ਗੱਲਾਂ ਆਖੀਆਂ, ਅਤੇ ਉਹ ਇਹਨਾਂ ਅਥਰੂਆਂ ਤੇ ਲਾਲਾਂ ਦੇ ਚਿਪਚਿਪੇ ਹੜ੍ਹ ਨੂੰ ਪਾਰ ਕਰ ਕੇ ਮੇਰੇ ਕੋਲ ਆ ਜਾਣ ਬਾਰੇ ਫੈਸਲਾ ਨਾ ਕਰ ਸਕੀ।

''ਉਹ ਵਿਚਾਰਾ ਏਨਾ ਬੇਸਹਾਰਾ ਏ ਤੇ ਤੁਸੀਂ ਏਨੇ ਤਗੜੇ ਹੋ!'' ਅੱਖਾਂ

ਵਿਚ ਹੰਝੂ ਭਰ ਕੇ ਉਸ ਨੇ ਆਖਿਆ। "ਉਹ ਕਹਿੰਦਾ ਏ: 'ਜੇ ਤੂੰ ਮੈਨੂੰ ਛਡ ਕੇ ਚਲੀ ਗਈਓਂ ਤਾਂ ਮੈਂ ਮਰ ਜਾਵਾਂਗਾ, ਜਿਵੇਂ ਸੂਰਜ ਬਿਨਾਂ ਫੁੱਲ...'"

ਛੋਟੀਆਂ ਲੱਤਾਂ, ਔਰਤਾਂ ਵਰਗੇ ਚਿੱਤੜ ਤੇ ਹਦਵਾਣੇ ਵਰਗੇ ਗੋਲ ਢਿੱਡ ਦਾ ਚੇਤਾ ਆਉਣ ਉਤੇ ਮੇਰਾ ਹਾਸਾ ਗਿਆ। ਉਸ ਦੀ ਦਾੜ੍ਹੀ ਮੱਖੀਆਂ ਦਾ ਘਰ ਸੀ ਜਿਥੇ ਉਹਨਾਂ ਵਾਸਤੇ ਖ਼ੁਰਾਕ ਦਾ ਭੰਡਾਰ ਹਮੇਸ਼ਾ ਜਮ੍ਹਾਂ ਰਹਿੰਦਾ ਸੀ।

ਔਰਤ ਨੇ ਮੁਸਕ੍ਰਾਉਂਦਿਆਂ ਕਿਹਾ:

"ਹਾਂ, ਉਹਦੀ ਇਹ ਗੱਲ ਸਚਮੁੱਚ ਹੀ ਹਾਸੋਹੀਣੀ ਏ, ਪਰ ਉਹ ਬੜਾ ਦੁਖੀ ਏ!"

"ਮੈਂ ਵੀ ਦੁਖੀ ਹਾਂ।"

"ਓ, ਪਰ ਤੁਸੀਂ ਜਵਾਨ ਹੋ, ਤਗੜੇ ਹੋ!"

ਉਸ ਪੱਲ ਜ਼ਿੰਦਗੀ ਵਿਚ ਪਹਿਲੀ ਵਾਰੀ ਮੈਨੂੰ ਇਹ ਮਹਿਸੂਸ ਹੋਇਆ ਕਿ ਮੈਂ ਕਮਜ਼ੋਰ ਲੋਕਾਂ ਦਾ ਵੈਰੀ ਸਾਂ। ਉਸ ਮਗਰੋਂ ਮੈਂ ਕਈ ਵਾਰ, ਇਸ ਤੋਂ ਗੰਭੀਰ ਹਾਲਤਾਂ ਵਿਚ ਇਹ ਵੇਖਿਆ ਕਿ ਤਗੜੇ ਲੋਕ ਓਦੋਂ ਕਿੰਨੀ ਦੁਖਦਾਈ ਹੱਦ ਤਕ ਬੇਸਹਾਰਾ ਹੁੰਦੇ ਹਨ ਜਦੋਂ ਉਹ ਕਮਜ਼ੋਰ ਲੋਕਾਂ ਵਿਚ ਘਿਰੇ ਹੁੰਦੇ ਹਨ, ਅਤੇ ਉਹਨਾਂ ਲੋਕਾਂ ਦੀ ਬੰਜਰ ਹੋਂਦ ਨੂੰ ਕਾਇਮ ਰੱਖਣ ਦੀ ਖ਼ਾਤਰ ਦਿਲ ਤੇ ਦਿਮਾਗ਼ ਦੀ ਕਿੰਨੀ ਸ਼ਕਤੀ ਅਜਾਈਂ ਗੁਆਉਣੀ ਪੈਂਦੀ ਹੈ, ਜਿਨ੍ਹਾਂ ਦੀ ਕਿਸਮਤ ਵਿਚ ਫ਼ਨਾਹ ਹੋ ਜਾਣਾ ਲਿਖਿਆ ਹੁੰਦਾ ਹੈ।

ਉਸ ਮਗਰੋਂ ਮੈਂ ਛੇਤੀ ਹੀ ਉਹ ਸ਼ਹਿਰ ਛੱਡ ਕੇ ਚਲਾ ਗਿਆ। ਓਦੋਂ ਮੈਂ ਕੁਝ ਕੁਝ ਬੀਮਾਰ ਸਾਂ ਤੇ ਮੇਰੀ ਮਨੋ-ਅਵਸਥਾ ਲਗਭਗ ਪਾਗ਼ਲਾਂ ਵਰਗੀ ਸੀ। ਮੈਂ ਪੂਰੇ ਦੋ ਸਾਲ ਰੂਸ ਦੇ ਰਾਹ ਮਾਪਦਾ ਚਾਪਦਾ ਰਿਹਾ। ਮੈਂ ਵੋਲਗਾ ਦਰਿਆ ਦਾ ਸਾਰਾ ਇਲਾਕਾ, ਦੋਨ, ਯੂਕਰੇਨ, ਕਰੀਮੀਆ, ਕੋਹਕਾਫ਼ ਗਾਹ ਮਾਰੇ, ਅਣਗਿਣਤ ਪ੍ਰਭਾਵ ਇਕੱਠੇ ਕੀਤੇ, ਕਈ ਮਾਅਰਕੇ ਮਾਰਨੇ ਪਏ। ਮੇਰੇ ਅੰਦਰ ਰੁਖਾਪਨ ਆ ਗਿਆ ਸੀ, ਮੈਂ ਗੁੱਸੇਖ਼ੋਰਾ ਹੋ ਗਿਆ ਸਾਂ, ਪਰ ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਵਿਚ ਉਸ ਪਿਆਰੀ ਔਰਤ ਦੀ ਯਾਦ ਸੰਭਾਲ ਕੇ ਰਖੀ ਹੋਈ ਸੀ, ਹਾਲਾਂਕਿ ਕਿ ਮੈਨੂੰ ਉਸ ਨਾਲੋਂ ਵੀ ਚੰਗੀਆਂ ਤੇ ਸਿਆਣੀਆਂ ਔਰਤਾਂ ਮਿਲੀਆਂ ਸਨ।

ਤੇ ਜਦੋਂ, ਦੋ ਸਾਲ ਤੋਂ ਵਧ ਸਮਾਂ ਬੀਤਣ ਮਗਰੋਂ, ਪਤਝੜ ਦੀ ਰੁੱਤੇ ਤਿਫ਼ਲਿਸ ਵਿਚ ਕਿਸੇ ਨੇ ਮੈਨੂੰ ਦੱਸਿਆ ਕਿ ਉਹ ਪੈਰਿਸ ਤੋਂ ਪਰਤ ਆਈ ਸੀ, ਅਤੇ ਇਹ ਪਤਾ ਲਗਣ ਉਤੇ ਕਿ ਮੈਂ ਵੀ ਉਸੇ ਸ਼ਹਿਰ ਵਿਚ ਰਹਿੰਦਾ ਸਾਂ ਜਿਸ ਵਿਚ ਉਹ ਆਪ ਰਹਿੰਦੀ ਸੀ, ਤਾਂ ਉਹ ਬੜੀ ਖ਼ੁਸ਼ ਹੋਈ ਤੇ ਮੈਂ, ਤੇਈ ਸਾਲਾਂ ਦਾ ਤਗੜਾ ਗਭਰੂ, ਜ਼ਿੰਦਗੀ ਵਿਚ ਪਹਿਲੀ ਵਾਰੀ ਬੇਹੋਸ਼ ਹੋ ਗਿਆ।

ਮੈਂ ਉਸ ਨੂੰ ਮਿਲਣ ਦਾ ਫੈਸਲਾ ਨਾ ਕਰ ਸਕਿਆ, ਪਰ ਛੇਤੀ ਹੀ ਉਸ ਨੇ ਆਪ ਆਪਣੀ ਵਾਕਿਫ਼ੀ ਵਾਲੇ ਲੋਕਾਂ ਹੱਥ ਆਉਣ ਦਾ ਸੱਦਾ ਭੇਜ ਦਿੱਤਾ।

ਮੈਨੂੰ ਉਹ ਪਹਿਲਾਂ ਨਾਲੋਂ ਵੀ ਸੁਹਣੀ ਤੇ ਪਿਆਰੀ ਲੱਗੀ; ਕੁੜੀਆਂ ਵਰਗਾ ਉਹੋ ਜਿਸਮ, ਗੱਲ੍ਹਾਂ ਉਤੇ ਉਹੋ ਕੋਮਲ ਲਾਲੀ, ਕਾਰਨਫਲਾਵਰ ਵਰਗੀਆਂ ਅੱਖਾਂ ਵਿਚ ਉਹੋ ਨਿੱਘਾ ਖ਼ੁਮਾਰ। ਉਸ ਦਾ ਪਤੀ ਫਰਾਂਸ ਵਿਚ ਹੀ ਰਹਿ ਗਿਆ ਸੀ, ਤੇ ਉਸ ਨਾਲ ਉਸ ਦੀ ਹਿਰਨੀ ਵਰਗੀ ਚੁਲਬੁਲੀ ਤੇ ਮਨੋਹਰ ਧੀ ਸੀ।

ਜਦੋਂ ਮੈਂ ਉਸ ਨੂੰ ਮਿਲਣ ਗਿਆ ਤਾਂ ਸ਼ਹਿਰ ਵਿਚ ਝੱਖੜ ਝੁਲ ਰਿਹਾ ਸੀ, ਅਸਮਾਨ ਵਿਚ ਬੱਦਲ ਗਰਜ ਰਹੇ ਸਨ, ਬਿਜਲੀ ਚਮਕ ਰਹੀ ਸੀ, ਮੂਹਲੇਧਾਰ ਮੀਂਹ ਪੈ ਰਿਹਾ ਸੀ, ਸੜਕ ਉਤੇ ਸੰਤ ਦਾਵੀਦ ਦੀ ਪਹਾੜੀ ਵਲੋਂ ਮੀਂਹ ਦੇ ਪਾਣੀ ਦਾ ਦਰਿਆ ਵਗਦਾ ਆ ਰਿਹਾ ਸੀ, ਜਿਹੜਾ ਸੜਕ ਦੇ ਪੱਥਰਾਂ ਨੂੰ ਉਲਟਾਈ ਪਲਟਾਈ ਜਾ ਰਿਹਾ ਸੀ। ਹਵਾ ਚਾਂਘਰਾਂ ਮਾਰ ਰਹੀ ਸੀ, ਪਾਣੀ ਸ਼ੋਰ ਮਚਾ ਰਿਹਾ ਸੀ, ਕੁਝ ਡਿੱਗਣ–ਢਹਿਣ ਦੀ ਗਰਜ–ਧਮਕ ਨਾਲ ਘਰ ਹਿੱਲੀ ਜਾ ਰਿਹਾ ਸੀ, ਖਿੜਕੀਆਂ ਦੇ ਸ਼ੀਸ਼ੇ ਖੜ–ਖੜ, ਥਰ–ਥਰ ਕਰ ਰਹੇ ਸਨ, ਕਮਰਾ ਨੀਲੀ ਲਿਸ਼ਕੋਰ ਨਾਲ ਭਰ ਜਾਂਦਾ ਸੀ, ਤੇ ਇੰਜ ਲੱਗ ਰਿਹਾ ਸੀ ਜਿਵੇਂ ਆਲੇ ਦੁਆਲੇ ਸਭ ਕੁਝ ਕਿਸੇ ਗਿੱਲੇ ਪਤਾਲ ਵਿਚ ਲਹਿੰਦਾ ਜਾ ਰਿਹਾ ਹੋਵੇ।

ਬੱਚੀ ਡਰ ਨਾਲ ਬਿਸਤਰੇ ਵਿਚ ਦੜੀ ਹੋਈ ਸੀ ਤੇ ਅਸੀਂ ਦੋਵੇਂ ਖਿੜਕੀ ਲਾਗੇ ਖੜੇ ਸਾਂ, ਅਸਮਾਨੀ ਬਿਜਲੀ ਦੇ ਲਿਸ਼ਕਾਰੇ ਸਾਡੀਆਂ ਅੱਖਾਂ ਚੁੰਧਿਆਈ ਜਾ ਰਹੇ ਸਨ, ਤੇ ਅਸੀਂ, ਪਤਾ ਨਹੀਂ ਕਿਉਂ, ਬਹੁਤ ਹੌਲੀ ਹੌਲੀ ਗੱਲਾਂ ਕਰ ਰਹੇ ਸਾਂ।

''ਮੈਂ ਪਹਿਲਾਂ ਕਦੀ ਇਸ ਤਰ੍ਹਾਂ ਗਰਜਦਾ, ਬਰਸਦਾ ਮੇਘ ਨਹੀਂ ਵੇਖਿਆ,'' ਮੇਰੇ ਲਾਗੇ ਖਲੋਤੀ ਮੇਰੇ ਦਿਲ ਦੀ ਰਾਣੀ ਦੇ ਲਫ਼ਜ਼ਾਂ ਦੀ ਸਰ ਸਰ ਹੋਈ।

ਤੇ ਉਸ ਨੇ ਅਚਾਨਕ ਪੁੱਛਿਆ:

''ਹੱਛਾ, ਇਹ ਦਸੋ, ਤੁਸੀਂ ਮੇਰੇ ਲਈ ਪਿਆਰ ਦੀ ਆਪਣੀ ਭਾਵਨਾ ਉਤੇ ਕਾਬੂ ਪਾ ਲਿਐ?''

''ਨਹੀਂ।''

ਸਪਸ਼ਟ ਹੈ ਕਿ ਉਹ ਹੈਰਾਨ ਹੋ ਗਈ ਸੀ। ਉਸ ਨੇ ਪਹਿਲਾਂ ਵਾਂਗ ਹੀ ਘੁਸਰ–ਮੁਸਰ ਕੀਤਾ:

''ਤੋਬਾ ਤੋਬਾ, ਤੁਸੀਂ ਕਿੰਨਾ ਬਦਲ ਗਏ ਹੋ! ਬਿਲਕੁਲ ਕੋਈ ਹੋਰ ਇਨਸਾਨ।''

ਉਹ ਖਿੜਕੀ ਲਾਗੇ ਪਈ ਡੂੰਘੀ, ਗੱਦੇਦਾਰ ਕੁਰਸੀ ਵਿਚ ਲਹਿ ਗਈ,

ਉਹ ਕੰਬੀ, ਬਿਜਲੀ ਦੇ ਭਿਆਨਕ ਲਿਸ਼ਕਾਰੇ ਨਾਲ ਚੁੰਧਿਆਈਆਂ ਅੱਖਾਂ ਸੁੰਗੇੜੀਆਂ ਤੇ ਫੁਸ ਫੁਸ ਕੀਤਾ:

''ਏਥੇ ਤੁਹਾਡੀਆਂ ਬੜੀਆਂ ਗੱਲਾਂ ਹੋ ਰਹੀਆਂ ਨੇ। ਤੁਸੀਂ ਇਥੇ ਕੀ ਕਰਨ ਆਏ ਹੋ? ਆਪਣੀ ਜ਼ਿੰਦਗੀ ਦੀ ਕੋਈ ਗੱਲ ਸੁਣਾਓ।''

ਹਾਏ ਓਇ ਰੱਬਾ! ਉਹ ਕਿੰਨੀ ਨਿੱਕੀ ਤੇ ਕਿੰਨੀ ਸੁਹਣੀ ਸੀ!

ਮੈਂ ਅੱਧੀ ਰਾਤ ਤੱਕ ਉਸ ਨਾਲ ਗੱਲਾਂ ਕਰਦਾ ਰਿਹਾ ਜਿਵੇਂ ਪਸ਼ਚਾਤਾਪ ਕਰ ਰਿਹਾ ਹੋਵਾਂ। ਕੁਦਰਤ ਦੇ ਭਿਆਨਕ ਵਰਤਾਰੇ ਮੇਰੇ ਉਤੇ ਹਮੇਸ਼ਾ ਐਸਾ ਅਸਰ ਕਰਦੇ ਹਨ ਕਿ ਮੈਂ ਵਹਿਸ਼ੀਆਂ ਵਾਂਗ ਖੁਸ਼ ਹੋ ਜਾਂਦਾ ਹਾਂ। ਮੈਂ ਓਦੋਂ ਗੱਲਾਂ ਚੰਗੇ ਤਰੀਕੇ ਨਾਲ ਹੀ ਕੀਤੀਆਂ ਹੋਣੀਆਂ ਸਨ। ਇਸ ਦਾ ਸਬੂਤ ਇਹ ਸੀ ਕਿ ਉਹ ਮੈਨੂੰ ਬੜੇ ਧਿਆਨ ਨਾਲ ਸੁਣਦੀ ਰਹੀ ਸੀ ਤੇ ਉਸ ਦੀਆਂ ਗੱਡੀਆਂ ਵੱਡੀਆਂ ਅੱਖਾਂ ਵਿਚ ਤਣਾਓ ਤੇ ਹੈਰਾਨੀ ਦੀ ਝਲਕ ਦਿਖਾਈ ਦੇ ਰਹੀ ਸੀ। ਉਹ ਕਦੀ ਕਦਾਈਂ ਬੱਸ ਏਨਾ ਕੁ ਫੁਸ ਫੁਸ ਕਰਦੀ ਸੀ:

''ਇਹ ਬੜੀ ਭਿਆਨਕ ਗੱਲ ਏ।''

ਜਦੋਂ ਮੈਂ ਜਾਣ ਲੱਗਾ ਤਾਂ ਮੈਂ ਵੇਖਿਆ ਕਿ ਉਸ ਨੇ ਮੈਨੂੰ ਸਰਪ੍ਰਸਤਾਂ, ਵਡੇਰਿਆਂ ਵਾਲੀ ਉਸ ਮੁਸਕਾਨ ਤੋਂ ਬਿਨਾਂ ਵਿਦਾ ਕੀਤਾ ਸੀ, ਜਿਹੜੀ ਬੀਤੇ ਵਿਚ ਹਮੇਸ਼ਾ ਮੈਨੂੰ ਕੁਝ ਕੁਝ ਠੇਸ ਪਹੁੰਚਾਉਂਦੀ ਸੀ। ਮੈਂ ਗਿੱਲੀਆਂ ਗਲੀਆਂ ਥਾਣੀਂ ਜਾ ਰਿਹਾ ਸਾਂ, ਤੇ ਵੇਖ ਰਿਹਾ ਸਾਂ ਕਿ ਚੰਨ ਦੀ ਤਿੱਖੀ ਦਾਤਰੀ ਬੱਦਲਾਂ ਨੂੰ ਕਿਵੇਂ ਚੀਰਦੀ ਜਾ ਰਹੀ ਸੀ ਤੇ ਮੇਰਾ ਸਿਰ ਖੁਸ਼ੀ ਨਾਲ ਚਕਰਾਈ ਜਾ ਰਿਹਾ ਸੀ। ਅਗਲੇ ਦਿਨ ਮੈਂ ਉਸ ਨੂੰ ਡਾਕ ਰਾਹੀਂ ਇਕ ਕਵਿਤਾ ਭੇਜੀ, ਜਿਸ ਨੂੰ ਉਸ ਨੇ ਮਗਰੋਂ ਏਨੀ ਵਾਰੀ ਸੁਣਾਇਆ ਕਿ ਇਹ ਕਵਿਤਾ ਮੇਰੀ ਯਾਦਾਸ਼ਤ ਵਿਚ ਹਮੇਸ਼ਾ ਲਈ ਘਰ ਬਣਾ ਕੇ ਰਹਿ ਗਈ:

> ਓ ਸੁਆਣੀ ਜੀ!
> ਤੁਹਾਡਾ ਇਕ ਮਿਠੜਾ ਬੋਲ ਤੇ ਪਿਆਰੀ ਨਜ਼ਰ ਜੇ ਮਿਲ ਜਾਵੇ
> ਇਸ ਜਾਦੂਗਰ ਨੂੰ ਤੁਹਾਡਾ ਮਸਕੀਨ ਦਾਸ ਬਣਾ ਦੇਵੇ
> ਜਿਸ ਨੂੰ ਇਹ ਗਿਆਨ ਹੈ ਡੂੰਘਾ,
> ਤੁੱਛਤਾ ਤੇ ਨਿਰਹੋਂਦ ਵਿਚੋਂ
> ਛੋਟੀਆਂ ਛੋਟੀਆਂ ਖੁਸ਼ੀਆਂ ਲੱਭਣ ਦੀ
> ਕਲਾ ਕੀ ਸ਼ੈ ਹੁੰਦੀ ਹੈ!
> ਫੜ ਲਓ, ਖੁਸ਼ਰਹਿਣੇ ਇਸ ਦਾਸ ਨੂੰ!
> ਸੰਭਵ ਹੈ, ਛੋਟੀਆਂ ਛੋਟੀਆਂ ਖੁਸ਼ੀਆਂ ਨੂੰ
> ਇਕ ਵਿਸ਼ਾਲ ਖੁਸ਼ੀ ਦਾ ਰੂਪ ਦੇ ਦੇਵੇ,—

ਕੀ ਇਹ ਦੁਨੀਆ ਕਿਸੇ ਨੇ ਸਿਰਜੀ ਨਹੀਂ
ਪਦਾਰਥ ਦੇ ਛੋਟੇ ਛੋਟੇ ਕਿਣਕਿਆਂ 'ਚੋਂ?

ਓ ਹਾਂ! ਇਸ ਦੁਨੀਆ ਵਿਚ ਉਹ ਖੁਸ਼ੀ ਨਹੀਂ ਹੈ:
ਉਸ ਦੀਆਂ ਖੁਸ਼ੀਆਂ ਟਾਵੀਆਂ ਤੇ ਤੁੱਛ ਹਨ!
ਪਰ ਉਸ ਵਿਚ ਤਦ ਵੀ ਖੂਬ ਖੇਡ–ਤਮਾਸ਼ਾ ਹੈ,
ਮਸਲਨ: ਮੈਂ, ਜੋ ਤੁਹਾਡਾ ਮਸਕੀਨ ਸੇਵਕ ਹਾਂ,
ਇਸ ਸੇਵਕ ਦੇ ਅੰਦਰ ਵੀ ਕੋਈ ਖੂਬਸੂਰਤੀ ਹੈ:
ਪਰ ਤੁਹਾਡੇ ਤੋਂ ਸੁਹਣਾ ਕੋਈ ਨਹੀਂ!

ਪਰ ਤੁਸੀਂ!
ਚੁਪ ਰਹੋ!
ਸ਼ਬਦਾਂ ਦੇ ਖੁੰਢੇ ਕਿੱਲਾਂ ਦਾ
ਕੀ ਮੁਕਾਬਲਾ ਹੈ ਤੁਹਾਡੇ ਦਿਲ ਨਾਲ
ਜੋ ਫੁੱਲਾਂ ਦੀ ਭੁੱਖੀ ਧਰਤੀ ਦਾ ਫੁੱਲ ਹੈ
ਜੋ ਸਾਰੇ ਹੀ ਫੁੱਲਾਂ ਵਿਚੋਂ ਇਕ ਫੁੱਲ ਹੈ।

ਇਸ ਨੂੰ, ਬੇਸ਼ਕ, ਮੁਸ਼ਕਲ ਨਾਲ ਹੀ ਕਵਿਤਾ ਆਖਿਆ ਜਾ ਸਕਦਾ ਹੈ ਪਰ ਇਹ ਰੰਗੀਲੀ ਸੁਹਿਰਦਤਾ ਨਾਲ ਲਿਖੀ ਗਈ ਸੀ।

ਅਤੇ ਇੰਜ ਮੈਂ ਇਕ ਵਾਰ ਫਿਰ ਉਸ ਇਨਸਾਨ ਦੇ ਸਾਮ੍ਹਣੇ ਬੈਠਾ ਹੋਇਆ ਸਾਂ ਜਿਹੜਾ ਇਸ ਦੁਨੀਆ ਵਿਚ ਮੈਨੂੰ ਸਭ ਤੋਂ ਚੰਗਾ ਲਗਦਾ ਸੀ ਅਤੇ ਜਿਸ ਦੇ ਬਗ਼ੈਰ ਮੈਂ ਜੀਊਂਦਾ ਨਹੀਂ ਰਹਿ ਸਕਦਾ ਸਾਂ। ਉਸ ਨੇ ਨੀਲੇ ਰੰਗ ਦਾ ਪਹਿਰਾਵਾ ਪਾਇਆ ਹੋਇਆ ਹੈ ਜਿਸ ਨੇ ਉਸ ਦੇ ਜਿਸਮ ਦੇ ਛਬੀਲੇ ਅਕਾਰ ਨੂੰ ਨਾ ਢਕਦਿਆਂ ਹੋਇਆਂ ਉਸ ਨੂੰ ਹਲਕੀਆਂ ਜਿਹੀਆਂ ਖੁਸ਼ਬੂਦਾਰ ਪਰਤਾਂ ਵਿਚ ਲਪੇਟਿਆ ਹੋਇਆ ਸੀ। ਤੇ ਉਹ ਆਪਣੇ ਕਮਰਬੰਦ ਦੇ ਫੁੰਮਣਾਂ ਨਾਲ ਖੇਡਦੀ ਹੋਈ ਅਜਿਹੀਆਂ ਗੱਲਾਂ ਸੁਣਾ ਰਹੀ ਸੀ ਜਿਹੜੀਆਂ ਮੇਰੇ ਵਾਸਤੇ ਬਿਲਕੁਲ ਨਵੀਆਂ ਸਨ। ਉਸ ਦੇ ਗੁਲਾਬੀ ਨਹੁੰਆਂ ਵਾਲੀਆਂ ਪਤਲੀਆਂ ਉਂਗਲਾਂ ਦੀਆਂ ਹਰਕਤਾਂ ਨੇ ਮੇਰਾ ਧਿਆਨ ਬੰਨ੍ਹਿਆ ਹੋਇਆ ਸੀ, ਅਤੇ ਮੈਂ ਆਪਣੇ ਆਪ ਨੂੰ ਇਕ ਅਜਿਹੀ ਵਾਇਲਨ ਵਾਂਗ ਮਹਿਸੂਸ ਕਰ ਰਿਹਾ ਸਾਂ ਜਿਸ ਦੀਆਂ ਤਾਨਾਂ ਨੂੰ ਕੋਈ ਬੜਾ ਹੀ ਹੁਨਰਮੰਦ ਸਾਜ਼ਿੰਦਾ ਬੜੇ ਹੀ ਪ੍ਰੇਮ ਨਾਲ ਸੁਰ ਕਰ ਰਿਹਾ ਹੋਵੇ। ਮੇਰਾ ਮਰਨ ਨੂੰ ਦਿਲ ਕਰ ਰਿਹਾ ਸੀ, ਮੈਂ ਆਪਣੇ ਦਿਲ ਵਿਚ ਕਿਸੇ ਨਾ ਕਿਸੇ ਤਰ੍ਹਾਂ ਇਸ ਔਰਤ ਨੂੰ ਵਸਾਉਣਾ ਚਾਹੁੰਦਾ ਸਾਂ ਤਾਂ ਜੋ ਉਹ ਹਮੇਸ਼ਾ ਵਾਸਤੇ

ਉਸ ਵਿਚ ਹੀ ਰਹਿ ਜਾਂਦੀ। ਮੇਰਾ ਸਰੀਰ ਤਣਾਓ ਨਾਲ ਪੀੜ ਪੀੜ ਸੀ, ਤੇ ਮੈਨੂੰ ਜਾਪਦਾ ਰਿਹਾ ਸੀ ਕਿ ਮੇਰਾ ਦਿਲ ਹੁਣੇ ਹੀ ਟੁਟ ਜਾਵੇਗਾ।

ਮੈਂ ਉਸ ਨੂੰ ਆਪਣੀ ਪਹਿਲੀ ਕਹਾਣੀ ਪੜ੍ਹ ਕੇ ਸੁਣਾਈ ਜਿਹੜੀ ਅਜੇ ਪਿਛੇ ਜਿਹੇ ਹੀ ਛਪੀ ਸੀ ਪਰ ਮੈਨੂੰ ਨਹੀਂ ਪਤਾ ਕਿ ਇਹ ਉਸ ਨੂੰ ਕਿਹੋ ਜਿਹੀ ਲੱਗੀ ਸੀ।

ਲਗਦਾ ਹੈ ਕਿ ਉਹ ਹੈਰਾਨ ਹੋ ਗਈ ਸੀ:

''ਸੋ, ਤੁਸੀਂ ਸਾਹਿਤ ਵੀ ਲਿਖਣ ਲੱਗ ਪਏ ਹੋ!''

ਜਿਵੇਂ ਸੁਪਨੇ ਵਿਚ ਹੁੰਦਾ ਹੈ, ਮੈਨੂੰ ਬੜੀ ਦੂਰੋਂ ਇਹ ਆਵਾਜ਼ ਸੁਣਾਈ ਦਿੱਤੀ:

''ਇਹਨਾਂ ਸਾਲਾਂ ਦੌਰਾਨ ਮੈਂ ਤੁਹਾਡੇ ਬਾਰੇ ਬੜਾ ਸੋਚਦੀ ਰਹੀ ਹਾਂ। ਕੀ ਇਹ ਸੱਚ ਏ ਕਿ ਤੁਹਾਨੂੰ ਮੇਰੀ ਖ਼ਾਤਰ ਏਨੀਆਂ ਮੁਸ਼ਕਲਾਂ ਝਾਗਣੀਆਂ ਪਈਆਂ?''

ਮੈਂ ਉਸ ਨੂੰ ਕੁਝ ਇਸ ਤਰ੍ਹਾਂ ਆਖਿਆ ਸੀ ਕਿ ਜਿਸ ਦੁਨੀਆ ਵਿਚ ਉਹ ਰਹਿੰਦੀ ਹੈ ਉਸ ਵਿਚ ਕੋਈ ਮੁਸ਼ਕਲਾਂ ਤੇ ਮੁਸੀਬਤਾਂ ਨਹੀਂ ਹੋ ਸਕਦੀਆਂ।

''ਤੁਸੀਂ ਕਿੰਨੇ ਚੰਗੇ ਹੋ...''

ਮੈਂ ਉਸ ਨੂੰ ਆਪਣੀਆਂ ਬਾਂਹਵਾਂ ਵਿਚ ਲੈ ਲੈਣ ਲਈ ਤੜਫ ਰਿਹਾ ਸਾਂ, ਪਰ ਮੇਰੀਆਂ ਬਾਂਹਵਾਂ ਬੂਝੜਾਂ ਵਾਂਗ ਏਨੀਆਂ ਲੰਮੀਆਂ ਤੇ ਹੱਥ ਬੇਥਵਿਆਂ ਵਾਂਗ ਏਨੇ ਵੱਡੇ ਹਨ ਕਿ ਮੈਂ ਉਸ ਦੇ ਬਦਨ ਨੂੰ ਛੁਹਣ ਦੀ ਹਿੰਮਤ ਨਹੀਂ ਕਰ ਸਕਿਆ, ਮੈਨੂੰ ਡਰ ਸੀ ਕਿ ਉਸ ਨੂੰ ਪੀੜ ਹੋਵੇਗੀ। ਮੈਂ ਉਸ ਦੇ ਸਾਮ੍ਹਣੇ ਖੜਾ ਸਾਂ। ਮੇਰਾ ਦਿਲ ਏਨੇ ਜ਼ੋਰ ਨਾਲ ਧੜਕ ਰਿਹਾ ਸੀ ਕਿ ਮੇਰਾ ਸਰੀਰ ਥਰਥਰਾ ਰਿਹਾ ਸੀ ਤੇ ਮੈਂ ਬੁੜਬੁੜਾ ਰਿਹਾ ਸਾਂ:

''ਮੇਰੇ ਨਾਲ ਰਹੋ! ਮਿਹਰਬਾਨੀ ਕਰਕੇ, ਮੇਰੇ ਨਾਲ ਰਹੋ!''

ਉਹ ਹਲਕਾ ਜਿਹਾ ਹਾਸਾ ਹੱਸੀ। ਕੀ ਉਹ ਪਰੇਸ਼ਾਨ ਹੋ ਗਈ ਸੀ? ਉਸ ਦੀਆਂ ਪਿਆਰੀਆਂ ਅੱਖਾਂ ਦੀ ਰੌਸ਼ਨੀ ਮੈਨੂੰ ਚੁੰਧਿਆ ਰਹੀ ਸੀ। ਉਹ ਕਮਰੇ ਦੀ ਇਕ ਨੁਕਰ ਵਿਚ ਜਾ ਬੈਠੀ ਤੇ ਉਥੋਂ ਹੀ ਆਖਿਆ:

''ਚਲੋ ਇੰਜ ਕਰਦੇ ਹਾਂ: ਤੁਸੀਂ ਨੀਜ਼ਨੀ ਨੋਵਗੋਰੋਦ ਚਲੇ ਜਾਓ ਤੇ ਮੈਂ ਇਥੇ ਹੀ ਰਹਿੰਦੀ ਹਾਂ। ਮੈਂ ਸੋਚਾਂਗੀ ਤੇ ਫਿਰ ਤੁਹਾਨੂੰ ਚਿੱਠੀ ਲਿਖ ਭੇਜਾਂਗੀ...''

ਮੈਂ ਉਸ ਨਾਇਕ ਵਾਂਗ, ਜਿਸ ਬਾਰੇ ਮੈਂ ਇਕ ਨਾਵਲ ਪੜ੍ਹਿਆ ਹੋਇਆ ਸੀ, ਉਸ ਅੱਗੇ ਪੂਰੇ ਸਤਿਕਾਰ ਨਾਲ ਝੁਕਿਆ ਤੇ ਉਥੋਂ ਇੰਜ ਚਲਾ ਗਿਆ ਜਿਵੇਂ ਉਡ ਰਿਹਾ ਹੋਵਾਂ।



17—1391

ਉਸੇ ਹੀ ਸਿਆਲ ਉਹ ਅਤੇ ਉਸ ਦੀ ਧੀ ਨੀਜ਼ੁਨੀ ਨੋਵਗੋਰੋਦ ਮੇਰੇ ਕੋਲ ਆ ਗਈਆਂ। "ਜਦੋਂ ਗ਼ਰੀਬ ਦੀ ਸ਼ਾਦੀ ਹੁੰਦੀ ਹੈ ਤਾਂ ਰਾਤਾਂ ਵੀ ਛੋਟੀਆਂ ਹੋ ਜਾਂਦੀਆਂ ਹਨ," ਸਿਆਣੇ ਇਹ ਹਾਸੋਹੀਣਾ ਤੇ ਦੁਖਦਾਈ ਸੱਚ ਕਹਿੰਦੇ ਹਨ। ਮੈਂ ਆਪਣੇ ਤਜਰਬੇ ਤੋਂ ਵੀ ਇਸ ਰੂਸੀ ਅਖਾਣ ਦਾ ਕਾਇਲ ਹੋ ਗਿਆ ਸਾਂ।

ਅਸੀਂ ਦੋ ਰੂਬਲ ਮਹੀਨੇ ਦੇ ਕਿਰਾਏ ਉਤੇ ਇਕ ਪੂਰੀ ਹਵੇਲੀ ਲੈ ਲਈ। ਇਹ ਕਿਸੇ ਪਾਦਰੀ ਦੇ ਘਰ ਦੇ ਪਿਛਵਾੜੇ ਇਕ ਪੁਰਾਣਾ ਹਮਾਮ ਸੀ। ਬਰਾਂਡੇ ਵਿਚ ਮੈਂ ਰਹਿੰਦਾ ਸਾਂ ਤੇ ਪਤਨੀ ਹਮਾਮ ਵਿਚ, ਜਿਹੜਾ ਕਿ ਬੈਠਕ ਦਾ ਕੰਮ ਵੀ ਦਿੰਦਾ ਸੀ। ਇਹ ਇਮਾਰਤ ਪਰਿਵਾਰਕ ਜੀਵਨ ਲਈ ਏਨੇ ਕੰਮ ਦੀ ਨਹੀਂ ਸੀ—ਨੁੱਕਰਾਂ ਤੇ ਝੀਤਾਂ ਵਿਚ ਬਰਫ ਜੰਮ ਜਾਂਦੀ ਸੀ। ਰਾਤੀਂ ਮੈਂ ਆਪਣੇ ਸਾਰੇ ਕਪੜੇ ਪਾ ਕੇ ਕੰਮ ਕਰਦਾ ਹੁੰਦਾ ਸਾਂ। ਇਸ ਤੋਂ ਇਲਾਵਾ ਮੈਂ ਗਲੀਚਾ ਵੀ ਉਤੇ ਲੈ ਲੈਂਦਾ ਸਾਂ, ਪਰ ਫਿਰ ਵੀ ਮੈਨੂੰ ਗੰਠੀਏ ਦੀ ਨਾਮੁਰਾਦ ਬੀਮਾਰੀ ਲੱਗ ਗਈ ਸੀ। ਮੇਰੇ ਵਰਗੇ ਸਿਹਤਮੰਦ ਬੰਦੇ ਲਈ ਇਹ ਬੜੀ ਹੀ ਗ਼ੈਰਕੁਦਰਤੀ ਗੱਲ ਸੀ। ਉਦੋਂ ਮੇਰੀ ਸਿਹਤ ਬੜੀ ਹੀ ਚੰਗੀ ਹੁੰਦੀ ਸੀ ਤੇ ਮੈਨੂੰ ਇਸ ਦਾ ਮਾਣ ਵੀ ਸੀ।

ਹਮਾਮ ਕੁਝ ਨਿੱਘਾ ਸੀ, ਪਰ ਜਦੋਂ ਵੀ ਮੈਂ ਉਥੇ ਸਟੋਵ ਵਿਚ ਅੱਗ ਬਾਲਦਾ ਤਾਂ ਕਮਰਿਆਂ ਵਿਚ ਸੜਹਾਂਦ, ਸਾਬਣ ਅਤੇ ਭਾਫ਼ ਦੇਣ ਵਾਲੀਆਂ ਟਾਹਣੀਆਂ ਦੀ ਹੁਮਕਾਰ ਆਉਣ ਲੱਗ ਪੈਂਦੀ। ਚੀਨੀ ਦੀ ਬਣੀ ਹੋਈ ਗੁੱਡੀ ਵਰਗੀ, ਸ਼ਾਨਦਾਰ ਅੱਖਾਂ ਵਾਲੀ ਕੁੜੀ ਚਿੜਚਿੜੀ ਜਿਹੀ ਰਹਿਣ ਲੱਗ ਪਈ ਤੇ ਉਸ ਦਾ ਸਿਰ ਪੀੜ ਕਰਦਾ ਰਹਿੰਦਾ ਸੀ।

ਬਸੰਤ ਵਿਚ ਮਕੜੀਆਂ ਤੇ ਚਿਚੜਾਂ ਦੀ ਭਰਮਾਰ ਹੋ ਜਾਂਦੀ ਸੀ। ਉਹਨਾਂ ਨੂੰ ਵੇਖ ਕੇ ਮਾਂ ਤੇ ਧੀ ਨੂੰ ਡਰ ਨਾਲ ਕਾਂਬਾ ਛਿੜ ਜਾਂਦਾ ਸੀ। ਮੈਨੂੰ ਰਬੜ ਦੇ ਬੂਟਾਂ ਨਾਲ ਇਹਨਾਂ ਕੀੜੇ-ਮਕੌੜਿਆਂ ਦੀ ਅਲਖ਼ ਮੁਕਾਉਣੀ ਪੈਂਦੀ ਸੀ। ਛੋਟੀਆਂ ਛੋਟੀਆਂ ਖਿੜਕੀਆਂ ਦੁਆਲੇ ਐਲਡਰ ਤੇ ਜੰਗਲੀ ਰਸਭਰੀਆਂ ਦੇ ਝਾੜ ਉੱਗ ਪੈਂਦੇ ਸਨ, ਕਮਰੇ ਵਿਚ ਹਰ ਵੇਲੇ ਹਨੇਰਾ ਜਿਹਾ ਰਹਿੰਦਾ ਸੀ, ਜਦਕਿ ਸ਼ਰਾਬੀ ਤੇ ਖ਼ਬਤੀ ਪਾਦਰੀ ਇਹਨਾਂ ਝਾੜਾਂ ਨੂੰ ਪੁਟਣ ਜਾਂ ਕੱਟਣ ਨਹੀਂ ਦਿੰਦਾ ਸੀ।

ਬੇਸ਼ਕ, ਅਸੀਂ ਵਧੇਰੇ ਆਰਾਮਦਿਹ ਮਕਾਨ ਲੱਭ ਸਕਦੇ ਸਾਂ ਪਰ ਅਸੀਂ ਪਾਦਰੀ ਦੇ ਕਰਜ਼ਾਈ ਹੋ ਚੁੱਕੇ ਸਾਂ, ਤੇ ਮੈਂ ਉਸ ਨੂੰ ਚੰਗਾ ਵੀ ਲਗਦਾ ਸਾਂ। ਸੋ, ਉਹ ਸਾਨੂੰ ਉਥੋਂ ਜਾਣ ਨਹੀਂ ਦੇ ਰਿਹਾ ਸੀ।

"ਗਿਝ ਜਾਓਗੇ!" ਉਹ ਆਖਦਾ। "ਜੇ ਨਹੀਂ ਤਾਂ ਕਰਜ਼ਾ ਮੋੜ ਦਿਓ ਤੇ ਵਗਦੇ ਹੋਵੋ, ਭਾਵੇਂ ਅੰਗਰੇਜ਼ਾਂ ਕੋਲ ਚਲੇ ਜਾਓ।"

ਉਹ ਅੰਗਰੇਜ਼ਾਂ ਨੂੰ ਪਸੰਦ ਨਹੀਂ ਕਰਦਾ ਸੀ। ਉਹਨਾਂ ਬਾਰੇ ਉਹ ਕਹਿੰਦਾ ਹੁੰਦਾ ਸੀ:

''ਇਹ ਆਲਸੀਆਂ ਦੀ ਕੌਮ ਆ, ਸਾਲਿਟੇਅਰ* ਤੋਂ ਛੁਟ ਉਹਨਾਂ ਨੇ ਹੋਰ ਬਣਾਇਆ ਘੜਿਆ ਹੀ ਕੁਝ ਨਹੀਂ, ਨਾ ਹੀ ਉਹਨਾਂ ਨੂੰ ਜੰਗ ਲੜਨੀ ਆਉਂਦੀ ਆ।''

ਉਹ ਇਕ ਤਗੜਾ ਜੀਵ ਸੀ, ਉਸ ਦਾ ਚਿਹਰਾ ਲਾਲ ਤੇ ਗੋਲ ਸੀ, ਦਾੜ੍ਹੀ ਵੀ ਲਾਲ ਸੀ, ਅਤੇ ਉਹ ਸ਼ਰਾਬ ਏਨੀ ਜ਼ਿਆਦਾ ਪੀ ਲੈਂਦਾ ਸੀ ਕਿ ਗਿਰਜੇ ਵਿਚ ਅਰਦਾਸ ਵੀ ਸੋਧ ਨਹੀਂ ਸਕਦਾ ਸੀ। ਉਹ ਤਿੱਖੇ ਨੱਕ ਤੇ ਕਾਲੇ ਵਾਲਾਂ ਵਾਲੀ ਇਕ ਛੋਟੀ ਜਿਹੀ ਦਰਜ਼ਣ ਉਤੇ ਮਰਦਾ ਫਿਰਦਾ ਸੀ, ਜਿਹੜੀ ਕਾਉਣੀ ਵਰਗੀ ਲਗਦੀ ਸੀ।

ਜਦੋਂ ਉਹ ਮੈਨੂੰ ਦਰਜ਼ਣ ਦੀਆਂ ਚਲਾਕੀਆਂ ਬਾਰੇ ਦਸਦਾ ਹੁੰਦਾ ਸੀ ਤਾਂ ਆਪਣੀ ਦਾੜ੍ਹੀ ਉਤੋਂ ਹੱਥਾਂ ਦੀਆਂ ਤਲੀਆਂ ਨਾਲ ਅਥਰੂ ਝਾੜਦਾ ਰਹਿੰਦਾ ਸੀ। ਉਹ ਆਖਦਾ:

''ਮੈਨੂੰ ਪਤੈ, ਉਹ ਬੜੀ ਲੁੱਚੀ ਰੰਨ ਆ, ਪਰ ਉਹ ਮੈਨੂੰ ਸੰਤਣੀ ਫਿਮੀਐਮਾ ਵਰਗੀ ਲਗਦੀ ਆ, ਤਾਹੀਓਂ ਮੈਂ ਉਹਨੂੰ ਇਸ਼ਕ ਕਰਦਾਂ!''

ਮੈਂ ''ਸੰਤਾਂ ਦੀਆਂ ਜੀਵਨ-ਕਥਾਵਾਂ'' ਦੀ ਪੋਥੀ ਬੜੇ ਧਿਆਨ ਨਾਲ ਪੜ੍ਹੀ, ਪਰ ਇਹ ਨਾਂ ਮੈਂ ਲੱਭ ਨਾ ਸਕਿਆ।

ਉਸ ਨੂੰ ਇਸ ਗੱਲ ਉਤੇ ਗੁੱਸਾ ਸੀ ਕਿ ਮੈਂ ਨਾਸਤਕ ਸਾਂ ਅਤੇ ਉਹ ਧਰਮ ਦੇ ਹੱਕ ਵਿਚ ਇਹੋ ਜਿਹੀਆਂ ਗੱਲਾਂ ਕਰ ਕੇ ਮੇਰੀ ਆਤਮਾ ਨੂੰ ਝੰਜੋੜਦਾ ਰਹਿੰਦਾ ਸੀ:

''ਤੁਸੀਂ, ਬੇਟਾ, ਇਸ ਨੂੰ ਅਮਲੀ ਨਜ਼ਰਏ ਤੋਂ ਵੇਖੋ: ਨਾਸਤਕ ਕੁਝ ਦਰਜਨਾਂ ਹੋਣਗੇ ਪਰ ਆਸਤਕਾਂ ਦੀ ਗਿਣਤੀ ਕਰੋੜਾਂ! ਏਦਾਂ ਕਿਉਂ? ਕਿਉਂਕਿ ਜਿਵੇਂ ਜਲ ਬਿਨ ਮੀਨ ਨਾ ਰਹਿਸੀ ਤਿਵੇਂ ਹੀ ਆਤਮਾ ਗਿਰਜੇ ਬਿਨ ਨਾ ਰਹਿਸੀ। ਠੀਕ ਆ ਨਾ? ਚਲ ਇਸੇ ਗੱਲ ਉਤੇ ਘੁਟ ਘੁਟ ਪੀ ਲਈਏ!''

''ਮੈਂ ਨਹੀਂ ਪੀਂਦਾ, ਗੰਠੀਏ ਕਰਕੇ ਮੇਰੇ ਲਈ ਮਾੜੀ ਏ।''

ਮੱਛੀ ਦੇ ਅਚਾਰ ਵਿਚ ਕਾਂਟਾ ਖੁਭਾ ਕੇ ਉਸ ਨੇ ਧਮਕੀ ਦੇ ਲਹਿਜੇ ਵਿਚ ਉਸ ਨੂੰ ਲਹਿਰਾਇਆ ਤੇ ਆਖਿਆ:

''ਤੇ ਇਹ ਵੀ ਇਸ ਕਰਕੇ ਹੈ ਕਿ ਤੂੰ ਨਾਸਤਕ ਹੈਂ!''

ਮੈਨੂੰ ਰਾਤ ਵੇਲੇ ਉਨੀਂਦਰਾ ਸਤਾਉਂਦਾ ਰਹਿੰਦਾ ਕਿਉਂਕਿ ਮੈਨੂੰ ਇਸ ਗੱਲ ਦੀ ਸਖ਼ਤ ਨਮੋਸ਼ੀ ਸੀ ਕਿ ਮੇਰੀ ਪਿਆਰੀ ਨੂੰ ਇਸ ਹਮਾਮ ਵਿਚ ਰਹਿਣਾ ਪੈ

---

* ਤਾਸ਼ ਦੀ ਖੇਡ ਜਿਸ ਨੂੰ ਇਕੱਲਾ ਆਦਮੀ ਹੀ ਖੇਡਦਾ ਹੈ।

ਰਿਹਾ ਸੀ, ਕਿ ਮੈਂ ਖਾਣ ਵਾਸਤੇ ਮਾਸ ਅਤੇ ਬੱਚੀ ਵਾਸਤੇ ਖਿਡਾਉਣੇ ਅਕਸਰ ਨਹੀਂ ਖ਼ਰੀਦ ਸਕਦਾ ਸਾਂ, ਕਿ ਮੈਂ ਏਨੀ ਵਿਅੰਗਮਈ ਤੇ ਘਿਰਣਾਮਈ ਕੰਗਾਲੀ ਵਿਚ ਰਹਿ ਰਿਹਾ ਸਾਂ। ਕੰਗਾਲੀ ਇਕ ਐਸੀ ਬੁਰਾਈ ਹੈ ਜਿਹੜੀ ਮੈਨੂੰ ਜ਼ਾਤੀ ਤੌਰ 'ਤੇ ਏਨਾ ਪਰੇਸ਼ਾਨ ਜਾਂ ਦੁਖੀ ਨਹੀਂ ਕਰਦੀ ਸੀ ਪਰ ਉਤਲੇ ਤਬਕੇ ਦੀਆਂ ਔਰਤਾਂ ਲਈ ਸਕੂਲ ਤੋਂ ਤਾਲੀਮ ਹਾਸਲ ਕਰਨ ਵਾਲੀ ਇਸ ਛੋਟੀ ਜਿਹੀ ਸੁਹਲ ਤੇ ਸੁਡੌਲ ਔਰਤ ਅਤੇ ਖ਼ਾਸ ਕਰਕੇ ਉਸ ਦੀ ਪੁਤਰੀ ਵਾਸਤੇ ਇਹ ਜੀਵਨ ਨਮੋਸ਼ੀ ਵਾਲਾ ਤੇ ਡਾਢਾ ਅਸਹਿ ਸੀ।

ਰਾਤੀਂ ਮੈਂ ਆਪਣੀ ਨੁਕਰ ਵਿਚ ਮੇਜ਼ ਉਤੇ ਦਰਖ਼ਾਸਤਾਂ, ਅਪੀਲਾਂ ਤੇ ਅਰਜ਼ੀਆਂ ਦੀਆਂ ਨਕਲਾਂ ਤਿਆਰ ਕਰਦਿਆਂ ਅਤੇ ਕਹਾਣੀਆਂ ਲਿਖਦਿਆਂ ਦੰਦ ਕਰੀਚਦਾ ਤੇ ਆਪਣੇ ਆਪ ਨੂੰ, ਇਸ਼ਕ ਨੂੰ, ਕਿਸਮਤ ਨੂੰ ਤੇ ਲੋਕਾਂ ਨੂੰ ਕੋਸਦਾ ਰਹਿੰਦਾ ਸਾਂ।

ਪਰ ਮੇਰੇ ਦਿਲ ਦੀ ਰਾਣੀ ਬੜੀ ਖੁਲ੍ਹਦਿਲੀ ਵਿਖਾ ਰਹੀ ਸੀ, ਐਨ ਉਸ ਮਾਂ ਵਾਂਗ ਜਿਹੜੀ ਇਹ ਨਾ ਚਾਹੁੰਦੀ ਹੋਵੇ ਕਿ ਉਸ ਦੇ ਪੁਤਰ ਨੂੰ ਉਸ ਦੀ ਮੁਸ਼ਕਲ ਦਾ ਪਤਾ ਲੱਗ ਜਾਵੇ। ਇਸ ਘਿਨਾਉਣੇ ਜੀਵਨ ਵਿਰੁੱਧ ਉਸ ਦੇ ਮੂੰਹੋਂ ਇਕ ਵਾਰ ਵੀ ਸ਼ਿਕਾਇਤ ਨਾ ਨਿਕਲੀ। ਹਾਲਤਾਂ ਜਿਵੇਂ ਜਿਵੇਂ ਬਦਤਰ ਹੁੰਦੀਆਂ ਗਈਆਂ ਤਿਵੇਂ ਤਿਵੇਂ ਉਸ ਦੀ ਆਵਾਜ਼ ਵਧੇਰੇ ਟਹਿਕਵੀਂ ਤੇ ਹਾਸਾ ਵਧੇਰੇ ਚਹਿਕਵਾਂ ਹੁੰਦਾ ਗਿਆ। ਉਹ ਸਵੇਰ ਤੋਂ ਸ਼ਾਮ ਤਕ ਪਾਦਰੀਆਂ ਦੇ ਅਤੇ ਉਹਨਾਂ ਦੀਆਂ ਇਸ ਜਹਾਨੋਂ ਤੁਰ ਗਈਆਂ ਪਤਨੀਆਂ ਦੇ ਪੋਰਟ੍ਰੇਟ ਬਣਾਉਂਦੀ ਰਹਿੰਦੀ, ਉਯੇਜ਼ਦਾਂ* ਦੇ ਨਕਸ਼ੇ ਵਾਹੁੰਦੀ ਰਹਿੰਦੀ। ਇਹਨਾਂ ਨਕਸ਼ਿਆਂ ਦੇ ਬਦਲੇ ਜ਼ੇਮਸਤਵੋ ਨੂੰ ਇਕ ਨੁਮਾਇਸ਼ ਵਿਚ ਸੋਨੇ ਦਾ ਤਮਗਾ ਮਿਲਿਆ ਸੀ। ਤੇ ਜਦੋਂ ਪੋਰਟ੍ਰੇਟ ਬਣਾਉਣ ਦਾ ਕੰਮ ਮਿਲਣਾ ਬੰਦ ਹੋ ਗਿਆ ਤਾਂ ਉਸ ਨੇ ਵੰਨ-ਸੁਵੰਨੀਆਂ ਟਾਕੀਆਂ, ਤੀਲਿਆਂ ਅਤੇ ਤਾਰਾਂ ਨੂੰ ਸਿਉਂ ਜੋੜ ਕੇ ਸਾਡੀ ਗਲੀ ਦੀਆਂ ਕੁੜੀਆਂ ਤੇ ਜ਼ਨਾਨੀਆਂ ਵਾਸਤੇ ਬੇਹਦ ਫ਼ੈਸ਼ਨਦਾਰ ਪੈਰਿਸੀ ਹੈਟ ਬਣਾਉਣੇ ਸ਼ੁਰੂ ਕਰ ਦਿੱਤੇ। ਮੈਨੂੰ ਜ਼ਨਾਨਾ ਹੈਟਾਂ ਦੀ ਕੋਈ ਸਮਝ ਨਹੀਂ ਸੀ, ਪਰ ਸਪਸ਼ਟ ਸੀ ਕਿ ਇਹਨਾਂ ਵਿਲੱਖਣ ਕਲਾ-ਕਿਰਤੀਆਂ ਵਿਚ ਕੋਈ ਹਸਾਉਣੀ ਗੱਲ ਲੁਕੀ ਹੋਈ ਸੀ। ਜਦੋਂ ਉਹ ਸ਼ੀਸ਼ੇ ਸਾਮ੍ਹਣੇ ਖਲੋ ਕੇ ਆਪ ਬਣਾਏ ਵਿਲੱਖਣ ਹੈਟਾਂ ਨੂੰ ਆਪਣੇ ਸਿਰ ਉਤੇ ਰਖ ਕੇ ਵੇਖਦੀ ਜਾਚਦੀ ਤਾਂ ਉਸ ਨੂੰ ਹਸਦੀ ਹਸਦੀ ਨੂੰ ਹੁੱਥੂ ਆ ਜਾਂਦਾ ਸੀ। ਪਰ ਮੈਂ ਵੇਖਿਆ ਕਿ ਉਹਨਾਂ ਦਾ ਗਾਹਕਾਂ ਉਤੇ ਅਜੀਬ ਅਸਰ ਹੁੰਦਾ ਸੀ: ਕੁਕੜੀਆਂ ਲਈ ਰੰਗ-ਬਰੰਗੇ ਆਲ੍ਹਣੇ ਆਪਣੇ ਸਿਰਾਂ ਉਤੇ

* ਰੂਸ ਵਿਚ ਇਲਾਕੇ ਦੀ ਪ੍ਰਬੰਧਕੀ ਇਕਾਈ।

ਸਜਾ ਕੇ ਅੜਕ ਮੜਕ ਨਾਲ ਅਤੇ ਖ਼ਾਸ ਹੀ ਅੰਦਾਜ਼ ਵਿਚ ਆਪਣੇ ਢਿੱਡ ਅੱਗੇ ਵਧਾ ਕੇ ਉਹ ਗਲੀਆਂ ਬਜ਼ਾਰਾਂ ਵਿਚ ਘੁਮਦੀਆਂ ਫਿਰਦੀਆਂ ਰਹਿੰਦੀਆਂ ਸਨ।

ਮੈਂ ਇਕ ਵਕੀਲ ਕੋਲ ਕੰਮ ਕਰਦਾ ਸਾਂ ਤੇ ਮੈਨੂੰ ਇਕ ਸਥਾਨਕ ਅਖ਼ਬਾਰ ਵਾਸਤੇ ਕਹਾਣੀਆਂ ਲਿਖਣ ਲਈ ਸੇਵਾਦਾਨ ਦੋ ਕਾਪੇਕ ਪ੍ਰਤੀ ਸਤਰ ਦੇ ਹਿਸਾਬ ਨਾਲ ਮਿਲਦਾ ਸੀ। ਸ਼ਾਮੀਂ ਜੇ ਸਾਡੇ ਘਰ ਮਹਿਮਾਨ ਚਾਹ ਉਤੇ ਨਾ ਆਏ ਹੁੰਦੇ ਤਾਂ ਮੇਰੀ ਪਤਨੀ ਮੈਨੂੰ ਬੇਹਦ ਰੋਚਕ ਤਰੀਕੇ ਨਾਲ ਸੁਣਾਇਆ ਕਰਦੀ ਕਿ ਕਿਵੇਂ ਜ਼ਾਰ ਅਲੈਕਸਾਂਦਰ ਦੂਜਾ ਬੇਲੋਸਤੋਕ ਇਨਸਟੀਚਿਊਟ ਵੇਖਣ ਆਇਆ ਕਰਦਾ ਸੀ ਤੇ ਉੱਚੇ ਤਬਕੇ ਦੀਆਂ ਜ਼ਨਾਨੀਆਂ ਨੂੰ ਟਾਫ਼ੀਆਂ ਵੰਡਿਆ ਕਰਦਾ ਸੀ। ਇਹਨਾਂ ਟਾਫ਼ੀਆਂ ਨੂੰ ਖਾਣ ਨਾਲ ਕੁਝ ਜ਼ਨਾਨੀਆਂ ਨੂੰ ਕਿਸੇ ਅਜਬ ਤਰੀਕੇ ਨਾਲ ਗਰਭ ਠਹਿਰ ਜਾਂਦਾ ਸੀ। ਕਈ ਵਾਰੀ ਇੰਜ ਹੁੰਦਾ ਸੀ ਕਿ ਕੋਈ ਨਾ ਕੋਈ ਸੁਹਣੀ ਕੁੜੀ ਜ਼ਾਰ ਨਾਲ ਬੇਲੋਵੇਜ਼ੁਸਕਾਯਾ ਪੂਸ਼ਚਾ ਸ਼ਿਕਾਰ ਕਰਨ ਜਾਂਦੀ ਤਾਂ ਗ਼ਾਇਬ ਹੋ ਜਾਂਦੀ ਤੇ ਫਿਰ ਪੀਟਰਸਬਰਗ ਵਿਚ ਕਿਸੇ ਨਾਲ ਵਿਆਹ ਕਰ ਲੈਂਦੀ।

ਮੇਰੇ ਦਿਲ ਦੀ ਰਾਣੀ ਮੈਨੂੰ ਪੈਰਿਸ ਬਾਰੇ ਕਈ ਦਿਲਚਸਪ ਕਹਾਣੀਆਂ ਸੁਣਾਇਆ ਕਰਦੀ ਸੀ; ਮੈਂ ਪਹਿਲਾਂ ਹੀ ਪੈਰਿਸ ਬਾਰੇ ਕੁਝ ਪੜ੍ਹਿਆ ਹੋਇਆ ਸੀ, ਖ਼ਾਸ ਕਰਕੇ, ਮੈਕਸਿਮ ਡੂਕਾਂ ਦੀ ਵੱਡੀ ਸਾਰੀ ਕਿਤਾਬ ਵਿਚੋਂ, ਜਦਕਿ ਉਸ ਨੇ ਪੈਰਿਸ ਨੂੰ ਮੋਂਮਾਰਟਰ ਦੇ ਕਾਫ਼ੀਖ਼ਾਨਿਆਂ ਵਿਚ ਬੈਠ ਕੇ, ਲਾਤੀਨੀ ਮਹੱਲੇ ਦੀ ਬੇਕਾਇਦਾ ਜ਼ਿੰਦਗੀ ਹੰਢਾ ਕੇ ਵੇਖਿਆ ਹੋਇਆ ਸੀ। ਇਹ ਕਹਾਣੀਆਂ ਸੁਣ ਕੇ ਮੈਨੂੰ ਸ਼ਰਾਬ ਨਾਲੋਂ ਵੀ ਵਧ ਸਰੂਰ ਆ ਜਾਂਦਾ ਸੀ ਤੇ ਮੈਂ ਔਰਤਾਂ ਦੀ ਮਹਿਮਾ ਦੇ ਗੀਤ ਗਾਉਂਦਾ ਰਹਿੰਦਾ ਸਾਂ। ਮੈਨੂੰ ਇਹ ਅਹਿਸਾਸ ਸੀ ਕਿ ਦੁਨੀਆਂ ਦੀ ਹਰ ਖ਼ੂਬਸੂਰਤ ਸ਼ੈ ਔਰਤ ਦੇ ਪਿਆਰ ਤੋਂ ਪ੍ਰੇਰਿਤ ਹੋ ਕੇ ਪੈਦਾ ਹੋਈ ਹੈ।

ਮੈਨੂੰ ਉਸ ਦੀਆਂ ਆਪਣੀਆਂ ਪ੍ਰੇਮ-ਕਹਾਣੀਆਂ ਸੁਣਨ ਦਾ ਸਭ ਤੋਂ ਵਧ ਆਨੰਦ ਆਉਂਦਾ ਸੀ—ਉਹ ਇਹ ਕਹਾਣੀਆਂ ਬੜੇ ਹੀ ਕਮਾਲ ਦੇ ਤਰੀਕੇ ਨਾਲ ਤੇ ਏਨਾ ਜੀਅ ਖੋਲ੍ਹ ਕੇ ਸੁਣਾਇਆ ਕਰਦੀ ਸੀ ਕਿ ਕਦੀ ਕਦੀ ਤਾਂ ਮੈਂ ਬਹੁਤ ਹੀ ਪਰੇਸ਼ਾਨ ਹੋ ਜਾਂਦਾ। ਉਹ ਹਸਦਿਆਂ ਹਸਦਿਆਂ ਤਿਖ਼ੀ ਪੈਂਸਿਲ ਦੀਆਂ ਛੁਹਾਂ ਵਰਗੇ ਆਪਣੇ ਸੁਬਕ ਸ਼ਬਦਾਂ ਨਾਲ ਉਸ ਜਨਰਲ ਦੀ ਹਸਾਉਣੀ ਤਸਵੀਰ ਖਿਚਦੀ ਜਾਂਦੀ ਸੀ ਜਿਹੜਾ ਉਸ ਦਾ ਮੰਗੇਤਰ ਸੀ ਤੇ ਜਿਸ ਨੇ ਇਕ ਵਾਰੀ ਜ਼ਾਰ ਤੋਂ ਵੀ ਪਹਿਲਾਂ ਜੰਗਲੀ ਮੱਝ ਦਾ ਨਿਸ਼ਾਨਾ ਫੁੰਡ ਕੇ ਜ਼ਖ਼ਮੀ ਹੋਏ ਪਸ਼ੂ ਕੋਲੋਂ ਚੀਕ ਮਾਰ ਕੇ ਮਾਫ਼ੀ ਮੰਗੀ ਸੀ:

"ਮੈਨੂੰ ਮੁਆਫ ਕਰਨਾ, ਜ਼ਾਰ ਮਹਾਰਾਜ!"

ਉਹ ਰੂਸੀ ਪਰਵਾਸੀਆਂ ਦੀਆਂ ਗੱਲਾਂ ਵੀ ਕਰਿਆ ਕਰਦੀ ਸੀ, ਤੇ ਉਸ ਦੇ ਲਫਜ਼ਾਂ ਵਿਚ ਹਮੇਸ਼ਾ ਹੀ ਲੋਕਾਂ ਲਈ ਮਿਹਰਬਾਨੀ-ਭਰੀ ਮੁਸਕਾਣ ਲੁਕੀ

ਰਹਿੰਦੀ ਸੀ। ਕਦੀ ਕਦੀ ਉਸ ਦੀ ਸੁਹਿਰਦਤਾ ਨਿਰਛਲ ਸਨਕੀਪੁਣੇ ਦੀ ਹੱਦ ਤੱਕ ਪਹੁੰਚ ਜਾਂਦੀ ਸੀ। ਉਹ ਬਿੱਲੀ ਵਰਗੀ ਆਪਣੀ ਤਿਖ਼ੀ ਗੁਲਾਬੀ ਜ਼ਬਾਨ ਬੜੇ ਸਵਾਦ ਨਾਲ ਆਪਣੇ ਬੁਲ੍ਹਾਂ ਉਤੇ ਫੇਰਦੀ ਤੇ ਉਸ ਦੀਆਂ ਅੱਖਾਂ ਵਿਚ ਕੋਈ ਖ਼ਾਸ ਹੀ ਤਰ੍ਹਾਂ ਦੀ ਚਮਕ ਹੁੰਦੀ। ਕਦੀ ਕਦੀ ਮੈਨੂੰ ਲੱਗਦਾ ਕਿ ਉਹਨਾਂ ਵਿਚ ਤ੍ਰਿਸਕਾਰ ਦੀ ਚੰਗਿਆੜੀ ਬਲਦੀ ਪਈ ਸੀ, ਪਰ ਮੈਂ ਅਕਸਰ ਉਸ ਨੂੰ ਇਕ ਬੱਚੀ ਵਜੋਂ ਵੇਖਦਾ ਸਾਂ ਜਿਹੜੀ ਆਪਣੇ ਗੁੱਡੀਆਂ-ਪਟੋਲਿਆਂ ਨਾਲ ਖੇਡਣ ਵਿਚ ਮਸਤ ਰਹਿੰਦੀ ਸੀ।

ਇਕ ਵਾਰੀ ਉਸ ਨੇ ਆਖਿਆ:

''ਇਸ਼ਕ ਦਾ ਡੰਗਿਆ ਰੂਸੀ ਹਮੇਸ਼ਾ ਬੜੀਆਂ ਹੀ ਅਕਾਊ ਗੱਲਾਂ ਕਰਦਾ ਏ, ਤੇ ਕਈ ਵਾਰੀ ਉਹ ਆਪਣੇ ਸੁਭਾਸ਼ਣ ਨਾਲ ਗਿਲਾਨੀ ਪੈਦਾ ਕਰਦਾ ਏ। ਚੱਜ ਨਾਲ ਪਿਆਰ ਕਰਨ ਦਾ ਵੱਲ ਸਿਰਫ਼ ਫਰਾਂਸੀਸੀਆਂ ਨੂੰ ਹੀ ਆਉਂਦਾ ਏ। ਉਹਨਾਂ ਵਾਸਤੇ ਪਿਆਰ ਲਗਭਗ ਧਰਮ ਦੇ ਬਰਾਬਰ ਹੁੰਦੈ।''

ਇਸ ਮਗਰੋਂ ਉਸ ਵੱਲ ਮੇਰੇ ਵਤੀਰੇ ਵਿਚ ਕੁਝ ਬੰਧੇਜ ਤੇ ਸੰਜਮ ਦੀ ਭਾਵਨਾ ਅਣਚਾਹੇ ਹੀ ਆ ਗਈ।

ਫਰਾਂਸੀਸੀ ਔਰਤਾਂ ਬਾਰੇ ਉਹ ਇਹ ਆਖਿਆ ਕਰਦੀ ਸੀ:

''ਉਹਨਾਂ ਦੇ ਦਿਲਾਂ ਵਿਚ ਏਨੀ ਡੂੰਘੀ ਕੋਮਲਤਾ ਹਮੇਸ਼ਾ ਨਹੀਂ ਹੁੰਦੀ। ਉਹ ਆਪਣੇ ਅੰਦਰ ਬੜੇ ਹੀ ਕਮਾਲ ਨਾਲ ਉਸ ਦੀ ਥਾਂ ਬੜੇ ਧਿਆਨ ਨਾਲ ਪੈਦਾ ਕੀਤੀ ਗਈ ਭਾਵੁਕਤਾ ਨੂੰ ਦੇ ਦਿੰਦੀਆਂ ਨੇ। ਉਹਨਾਂ ਵਾਸਤੇ ਪਿਆਰ ਇਕ ਕਲਾ ਏ।''

ਉਹ ਇਹ ਸਭ ਕੁਝ ਬੜੀ ਗੰਭੀਰਤਾ ਨਾਲ, ਮੱਤਾਂ ਦੇਣ ਦੇ ਲਹਿਜੇ ਵਿਚ ਸੁਣਾਇਆ ਕਰਦੀ ਸੀ। ਇਹ ਉਹ ਗਿਆਨ ਨਹੀਂ ਸੀ ਜਿਸ ਦੀ ਮੈਨੂੰ ਡਾਢੀ ਲੋੜ ਸੀ, ਪਰ ਫਿਰ ਵੀ ਇਹ ਗਿਆਨ ਸੀ ਜਿਸ ਨੂੰ ਮੈਂ ਬੜੀ ਹੀ ਉਤਸੁਕਤਾ ਨਾਲ ਗ੍ਰਹਿਣ ਕਰ ਰਿਹਾ ਸਾਂ।

''ਰੂਸੀਆਂ ਤੇ ਫਰਾਂਸੀਸੀਆਂ ਵਿਚਕਾਰ ਸ਼ਾਇਦ ਓਨਾ ਹੀ ਫ਼ਰਕ ਏ ਜਿੰਨਾ ਫਲਾਂ ਤੇ ਫਲਾਂ ਤੋਂ ਬਣੀਆਂ ਟਾਫ਼ੀਆਂ ਵਿਚ ਹੁੰਦਾ ਏ,'' ਇਕ ਵਾਰੀ ਚੰਨ ਚਾਨਣੀ ਰਾਤ ਵਿਚ ਬਾਗ ਦੇ ਮੰਡਪ ਵਿਚ ਬੈਠਿਆਂ ਉਸ ਨੇ ਆਖਿਆ ਸੀ।

ਉਹ ਆਪ ਵੀ ਇਕ ਟਾਫ਼ੀ ਹੀ ਸੀ। ਉਸ ਨੂੰ ਓਦੋਂ ਬੜਾ ਅਚੰਭਾ ਲੱਗਾ ਜਦੋਂ ਮੈਂ, ਸਾਡੇ ਵਿਆਹੁਤਾ ਜੀਵਨ ਦੇ ਪਹਿਲੇ ਦਿਨਾਂ ਵਿਚ ਮਰਦ ਤੇ ਔਰਤ ਦੇ ਸੰਬੰਧਾਂ ਬਾਰੇ ਆਪਣੇ ਰੁਮਾਂਚਕਾਰੀ ਵਿਚਾਰ, ਸੁਭਾਵਿਕ ਹੀ, ਬੜੇ ਉਤਸ਼ਾਹ ਨਾਲ ਉਸ ਅੱਗੇ ਪੇਸ਼ ਕਰ ਦਿਤੇ।

''ਤੁਸੀਂ ਇਸ ਬਾਰੇ ਗੰਭੀਰਤਾ ਨਾਲ ਕਹਿ ਰਹੇ ਹੋ? ਕੀ ਤੁਸੀਂ ਸਚਮੁੱਚ ਹੀ

ਏਦਾਂ ਸੋਚਦੇ ਹੋ?'' ਚੰਨ ਦੇ ਚਾਨਣ ਦੀ ਨੀਲੱਤਣ ਵਿਚ ਮੇਰੀਆਂ ਬਾਂਹਵਾਂ ਵਿਚ ਪਈ ਹੋਈ ਨੇ ਉਸ ਨੇ ਪੁੱਛਿਆ।

ਉਸ ਦਾ ਗੁਲਾਬੀ ਬਦਨ ਪਾਰਦਰਸ਼ੀ ਲੱਗ ਰਿਹਾ ਸੀ, ਉਸ ਵਿਚੋਂ ਬਾਦਾਮ ਦੀ ਕੌੜੀ ਤੇ ਮਦਹੋਸ਼ ਕਰਦੀ ਮਹਿਕ ਆ ਰਹੀ ਸੀ। ਉਸ ਦੀਆਂ ਪਤਲੀਆਂ ਉਂਗਲੀਆਂ ਬੇਧਿਆਨੇ ਹੀ ਮੇਰੇ ਵਾਲਾਂ ਨਾਲ ਖੇਡੀ ਜਾ ਰਹੀਆਂ ਸਨ, ਉਹ ਮੇਰੇ ਮੂੰਹ ਵੱਲ ਅੱਖਾਂ ਟੱਡੀ ਬੜੀ ਬੇਚੈਨੀ ਨਾਲ ਵੇਖ ਰਹੀ ਸੀ ਅਤੇ ਬੇਇਤਬਾਰੀ ਜਿਹੀ ਵਿਚ ਮੁਸਕ੍ਰਾਈ ਜਾ ਰਹੀ ਸੀ।

''ਹਾਏ ਮੇਰੇ ਰੱਬਾ!'' ਉਸ ਨੇ ਭੁੜਕੇ ਫਰਸ਼ ਉਤੇ ਉਤਰਦਿਆਂ ਚੀਕ ਮਾਰੀ ਤੇ ਸੋਚਾਂ ਵਿਚ ਡੁੱਬੀ ਹੋਈ ਉਹ ਕਮਰੇ ਵਿਚ ਘੁੰਮਦੀ ਹੋਈ ਕਦੀ ਚਾਨਣ ਵਿਚ ਹੋ ਜਾਂਦੀ ਤੇ ਕਦੀ ਹਨੇਰੇ ਵਿਚ। ਜਦੋਂ ਉਸ ਉਤੇ ਚੰਨ ਦੀ ਰਿਸ਼ਮ ਪੈਂਦੀ ਸੀ ਤਾਂ ਉਸ ਦਾ ਬਦਨ ਸਾਟਿਨ ਵਾਂਗ ਲਿਸ਼ਕ ਉਠਦਾ ਸੀ, ਉਸ ਦੇ ਨੰਗੇ ਪੈਰ ਫਰਸ਼ ਦੇ ਫੱਟਿਆਂ ਨੂੰ ਬੇਆਵਾਜ਼ ਛੂਹ ਰਹੇ ਸਨ। ਉਹ ਫਿਰ ਮੇਰੇ ਨੇੜੇ ਆਈ, ਆਪਣੀਆਂ ਤਲੀਆਂ ਨਾਲ ਮੇਰੀਆਂ ਗੱਲ੍ਹਾਂ ਸਹਿਲਾਈਆਂ ਤੇ ਮਾਂਵਾਂ ਵਾਲੇ ਲਹਿਜੇ ਵਿਚ ਕਿਹਾ:

''ਤੁਹਾਨੂੰ ਕਿਸੇ ਜਵਾਨ ਕੁੜੀ ਨਾਲ ਜ਼ਿੰਦਗੀ ਸ਼ੁਰੂ ਕਰਨੀ ਚਾਹੀਦੀ ਏ—ਹਾਂ, ਹਾਂ! ਮੇਰੇ ਨਾਲ ਨਹੀਂ...''

ਜਦੋਂ ਮੈਂ ਉਸ ਨੂੰ ਆਪਣੀਆਂ ਬਾਂਹਵਾਂ ਵਿਚ ਲੈ ਲਿਆ ਤਾਂ ਉਹ ਰੋਂਦੀ ਹੋਈ ਹੌਲੀ ਹੌਲੀ ਕਹਿ ਰਹੀ ਸੀ:

''ਤੁਸੀਂ ਮਹਿਸੂਸ ਕਰਦੇ ਹੋ ਕਿ ਮੈਂ ਤੁਹਾਨੂੰ ਕਿੰਨਾ ਪਿਆਰ ਕਰਦੀ ਹਾਂ, ਹੈ ਨਾ? ਏਨੀ ਖੁਸ਼ੀ ਮੈਨੂੰ ਪਹਿਲਾਂ ਕਦੀ ਵੀ ਨਹੀਂ ਹੋਈ ਜਿੰਨੀ ਤੁਹਾਡੇ ਸੰਗ ਰਹਿ ਕੇ ਹੁੰਦੀ ਏ। ਯਕੀਨ ਕਰੋ ਮੈਂ ਬਿਲਕੁਲ ਸੱਚ ਕਹਿੰਦੀ ਹਾਂ! ਮੈਂ ਏਨੀ ਕੋਮਲਤਾ ਤੇ ਏਨੇ ਲਾਡ ਨਾਲ, ਏਨੇ ਹਲਕੇ ਦਿਲ ਨਾਲ ਪਹਿਲਾਂ ਕਿਸੇ ਨੂੰ ਵੀ ਪਿਆਰ ਨਹੀਂ ਕੀਤਾ। ਮੈਂ ਤੁਹਾਡੇ ਨਾਲ ਰਹਿ ਕੇ ਬੜੀ ਹ਼ੀ ਖੁਸ਼ ਹਾਂ, ਪਰ ਫਿਰ ਵੀ ਮੈਂ ਕਹਿੰਦੀ ਹਾਂ: ਅਸੀਂ ਗ਼ਲਤੀ ਕਰ ਬੈਠੇ ਹਾਂ,—ਮੈਂ ਉਹ ਨਹੀਂ ਹਾਂ ਜਿਸ ਦੀ ਤੁਹਾਨੂੰ ਲੋੜ ਏ, ਮੈਂ ਉਹ ਨਹੀਂ ਹਾਂ! ਇਹ ਗ਼ਲਤੀ ਮੇਰੇ ਕੋਲੋਂ ਹੋਈ ਏ!''

ਉਸ ਦੀ ਗੱਲ ਮੇਰੇ ਪੱਲੇ ਨਹੀਂ ਪੈ ਰਹੀ ਸੀ। ਮੈਂ ਉਸ ਦੀਆਂ ਗੱਲਾਂ ਤੋਂ ਡਰ ਗਿਆ ਸਾਂ ਤੇ ਮੈਂ ਉਸ ਦੇ ਭਖ਼ਦੇ ਰੌਂ ਨੂੰ ਠੰਡਾ ਕਰਨ ਲਈ ਉਸ ਨੂੰ ਕਾਹਲੀ ਕਾਹਲੀ ਲਾਡ ਪਿਆਰ ਕਰਨ ਲੱਗ ਪਿਆ। ਪਰ ਫਿਰ ਵੀ ਉਸ ਦੀਆਂ ਉਹ ਅਜੀਬ ਜਿਹੀਆਂ ਗੱਲਾਂ ਮੇਰੀ ਯਾਦ ਵਿਚ ਹਮੇਸ਼ਾ ਲਈ ਵੱਸ ਗਈਆਂ। ਤੇ ਕੁਝ ਦਿਨਾਂ ਬਾਅਦ ਉਸ ਨੇ ਆਪਣੀਆਂ ਅੱਖਾਂ ਵਿਚ ਖੁਸ਼ੀ ਦੇ ਹੰਝੂ ਭਰ ਕੇ ਦਿਲਗੀਰੀ ਜਿਹੀ ਨਾਲ ਇਹ ਗੱਲ ਫਿਰ ਦੁੰਹਰਾਈ:

''ਹਾਏ, ਕਾਸ਼ ਮੈਂ ਕੁੜੀ ਚਿੜੀ ਹੁੰਦੀ!...''

ਮੈਨੂੰ ਯਾਦ ਹੈ ਕਿ ਉਸ ਰਾਤ ਬਾਗ ਵਿਚ ਝੱਖੜ ਝੁਲਿਆ ਹੋਇਆ ਸੀ, ਐਲਡਰ ਦੀਆਂ ਟਾਹਣੀਆਂ ਖਿੜਕੀਆਂ ਦੇ ਸ਼ੀਸ਼ਿਆਂ ਉਤੇ ਠਕ-ਠਕ ਵੱਜ ਰਹੀਆਂ ਸਨ, ਚਿਮਨੀ ਵਿਚ ਹਵਾ ਹਵਾਂਕ ਰਹੀ ਸੀ। ਸਾਡੇ ਕਮਰੇ ਵਿਚ ਹਨੇਰਾ ਸੀ, ਠੰਡ ਸੀ ਤੇ ਪਾਟਾ ਹੋਇਆ ਦੀਵਾਰੀ ਕਾਗਜ਼ ਖੜ-ਖੜ ਕਰ ਰਿਹਾ ਸੀ।

ਕੁਝ ਰੂਬਲ ਕਮਾ ਲੈਣ ਮਗਰੋਂ ਅਸੀਂ ਆਪਣੀ ਜਾਣ-ਪਛਾਣ ਵਾਲੇ ਲੋਕਾਂ ਨੂੰ ਵਧੀਆ ਵਧੀਆ ਖਾਣਿਆਂ ਉਤੇ ਬੁਲਾਉਣ ਲੱਗ ਪਏ: ਅਸੀਂ ਮਾਸ ਖਾਂਦੇ, ਵੋਦਕਾ ਤੇ ਬੀਅਰ ਪੀਂਦੇ, ਪੇਸਟਰੀਆਂ ਦੇ ਮਜ਼ੇ ਲੈਂਦੇ, ਹਰ ਮੌਜ ਉਡਾਉਂਦੇ। ਮੇਰੀ ਪੈਰਿਸ-ਵਾਸਣ ਦੀ ਭੁੱਖ ਖੂਬ ਚਮਕਦੀ ਸੀ। ਉਸ ਨੂੰ ਰੂਸੀ ਖਾਣਾ ਬੜਾ ਪਸੰਦ ਸੀ: ਫਾਫਰੇ ਦੇ ਦਲੀਏ ਤੇ ਬਤਖ਼ ਦੀ ਚਰਬੀ ਨਾਲ ਭਰਿਆ ਸਿਚੁਗ—(ਗਾਂ ਦਾ ਮਿਅਦਾ), ਮੱਛੀ ਦੀ ਚਰਬੀ ਤੇ ਸ਼ੀਟ-ਫਿਸ਼ ਨਾਲ ਭਰੇ ਸਮੋਸੇ, ਭੇਡੂ ਦੇ ਮਾਸ ਤੇ ਆਲੂਆਂ ਦਾ ਸ਼ੋਰਬਾ।

ਉਸ ਨੇ ਦਸਾਂ-ਕੁ ਲੋਕਾਂ ਦੀ "ਭੁਖੇ ਢਿੱਡਾਂ" ਦੀ ਇਕ ਸਭਾ ਬਣਾ ਲਈ ਸੀ। ਉਹ ਸਾਰੇ ਰੱਜ ਕੇ ਖਾਣਾ ਤੇ ਖੁਲ੍ਹ ਕੇ ਸ਼ਰਾਬ ਪੀਣਾ ਪਸੰਦ ਕਰਦੇ ਸਨ, ਉਹਨਾਂ ਨੂੰ ਰੂਸੀ ਖਾਣੇ ਦੇ ਸਵਾਦਾਂ ਦੇ ਭੇਦਾਂ ਦਾ ਸੁਹਜਾਤਮਕ ਤੌਰ 'ਤੇ ਡੂੰਘਾ ਗਿਆਨ ਸੀ ਤੇ ਉਹ ਇਸ ਬਾਰੇ ਗੱਲਾਂ ਮਜ਼ੇਦਾਰ ਢੰਗ ਨਾਲ ਕਰਦੇ ਹੋਏ ਥਕਦੇ ਹੀ ਨਹੀਂ ਸਨ। ਪਰ ਮੇਰੀ ਦਿਲਚਸਪੀ ਅਲੱਗ ਤਰ੍ਹਾਂ ਦੇ ਭੇਤਾਂ ਵਿਚ ਸੀ: ਮੈਂ ਥੋੜ੍ਹਾ ਖਾਂਦਾ ਸਾਂ, ਢਿੱਡ ਭਰਨ ਦੇ ਅਮਲ ਵਿਚੋਂ ਮੈਨੂੰ ਓਨਾ ਮਜ਼ਾ ਨਹੀਂ ਸੀ ਆਉਂਦਾ, ਇਹ ਸਭ ਕੁਝ ਮੇਰੀਆਂ ਸੁਹਜਾਤਮਕ ਲੋੜਾਂ ਤੋਂ ਬਾਹਰ ਦੀ ਗੱਲ ਸੀ।

"ਇਹ ਸਾਰੇ ਹੋਛੇ ਲੋਕ ਨੇ!" ਮੈਂ 'ਭੁੱਖੇ ਢਿੱਡਾਂ' ਬਾਰੇ ਆਖਿਆ ਕਰਦਾ ਸਾਂ।

"ਹਰ ਵਿਅਕਤੀ ਹੋਛਾ ਹੈ, ਜੇ ਉਸ ਨੂੰ ਚੰਗੀ ਤਰ੍ਹਾਂ ਝੰਜੋੜਿਆ ਜਾਵੇ," ਉਸ ਨੇ ਜਵਾਬ ਦਿੱਤਾ। "ਹਾਇਨੇ ਦਾ ਕਹਿਣਾ ਏ: 'ਅਸੀਂ ਜੇ ਸਾਰੇ ਕਪੜੇ ਵੀ ਪਾ ਲਈਏ ਤਾਂ ਵੀ ਨੰਗੇ ਰਹਿੰਦੇ ਹਾਂ!'"

ਉਸ ਨੂੰ ਸ਼ੰਕਾਵਾਦੀ ਕਿਸਮ ਦੇ ਕਈ ਹਵਾਲੇ ਯਾਦ ਸਨ ਪਰ ਮੈਨੂੰ ਲਗਦਾ ਸੀ ਕਿ ਉਹ ਉਹਨਾਂ ਦੀ ਸਫਲ ਤੇ ਓਚਿਤ ਵਰਤੋਂ ਹਮੇਸ਼ਾ ਨਹੀਂ ਕਰਦੀ ਸੀ।

ਉਸ ਨੂੰ ਆਪਣੇ ਮਰਦ ਵਾਕਿਫ਼ਾਂ ਨੂੰ "ਝੰਜੋੜਨਾ" ਚੰਗਾ ਲਗਦਾ ਸੀ, ਅਤੇ ਉਹ ਇਹ ਕੰਮ ਬੜਾ ਸੌਖਿਆਂ ਹੀ ਕਰ ਲੈਂਦੀ ਸੀ। ਉਹ ਚੰਚਲ ਸੀ, ਤਿਖ਼ੀ ਬੁੱਧ ਵਾਲੀ ਸੀ ਤੇ ਸੱਪ ਵਾਂਗ ਲਚਕੀਲੀ ਸੀ ਜਿਸ ਸਦਕਾ ਆਪਣੇ ਦੁਆਲੇ ਸ਼ੋਰੀਲੀ ਰੌਣਕ ਪੈਦਾ ਕਰ ਸਕਦੀ ਸੀ ਤੇ ਜੋ ਹਮੇਸ਼ਾ ਹੀ ਉੱਚੇ

ਇਖ਼ਲਾਕ ਵਾਲੇ ਜਜ਼ਬਾਤ ਪੈਦਾ ਨਹੀਂ ਕਰਦੀ ਸੀ। ਕਿਸੇ ਮਰਦ ਲਈ ਉਸ ਨਾਲ ਕੁਝ–ਕੁ ਮਿੰਟ ਗੱਲਾਂ ਕਰਨਾ ਹੀ ਕਾਫੀ ਸੀ ਕਿ ਅਗਲੇ ਦੇ ਕੰਨ ਭਖਣ ਲੱਗ ਪੈਂਦੇ ਸਨ, ਫਿਰ ਉਹ ਬਨਫ਼ਸੀ ਹੋ ਜਾਂਦੇ, ਮਰਦ ਦੀਆਂ ਅੱਖਾਂ ਵਿਚ ਧੁੰਦਲਾਪਨ ਆ ਜਾਂਦਾ ਜਿਹੜੀਆਂ ਉਸ ਵੱਲ ਇੰਜ ਵੇਖਦੀਆਂ ਜਿਵੇਂ ਬਕਰਾ ਗੋਭੀ ਵੱਲ ਵੇਖਦਾ ਹੈ।

"ਚੁੰਬਕੀ ਔਰਤ ਏ!" ਕਿਸੇ ਨੋਟਰੀ ਦੇ ਸਹਾਇਕ ਨੇ ਪ੍ਰਸ਼ੰਸਾ ਕੀਤੀ ਜਿਹੜਾ ਜੀਵਨ ਵਿਚ ਇਕ ਅਸਫਲ ਰਾਠ ਸੀ ਤੇ ਜਿਸ ਦੇ ਚਿਹਰੇ ਉਤੇ ਦਮੀਤਰੀ ਸਾਮੋਜ਼ਵਾਨੇਤਸ* ਵਰਗੇ ਮੋਹਕੇ ਸਨ ਤੇ ਪਾਦਰੀ ਵਰਗਾ ਢਿੱਡ ਸੀ।

ਯਾਰੋਸਲਾਵਲ ਦੇ ਜਿਮਨੇਜ਼ੀਅਮ ਤੋਂ ਵਿਦਿਆ ਪ੍ਰਾਪਤ ਕੱਕੇ ਵਾਲਾਂ ਵਾਲੇ ਇਕ ਜਣੇ ਨੇ ਮੇਰੀ ਪਤਨੀ ਉਤੇ ਇਕ ਕਵਿਤਾ ਲਿਖ ਦਿੱਤੀ। ਮੈਨੂੰ ਇਹ ਕਵਿਤਾ ਬੜੀ ਹੀ ਭੱਦੀ ਜਾਪੀ, ਤੇ ਪਤਨੀ ਦੀਆਂ ਅੱਖਾਂ ਵਿਚ ਹਸ ਹਸ ਕੇ ਅਥਰੂ ਆ ਗਏ।

"ਤੂੰ ਉਹਨਾਂ ਨੂੰ ਏਨਾ ਭੜਕਾਉਂਦੀ ਕਿਉਂ ਏਂ?" ਮੈਂ ਪੁੱਛਿਆ।

"ਇਸ ਵਿਚ ਓਨਾ ਹੀ ਮਜ਼ਾ ਆਉਂਦਾ, ਜਿੰਨਾ ਮੱਛੀਆਂ ਫੜਨ ਵਿਚ ਆਉਂਦੈ। ਇਸ ਦਾ ਨਾਂ ਹੈ—ਨਖ਼ਰਾ। ਦੁਨੀਆ ਵਿਚ ਆਪਣੀ ਇੱਜ਼ਤ ਦਾ ਖਿਆਲ ਰਖਣ ਵਾਲੀ ਇਕ ਵੀ ਔਰਤ ਐਸੀ ਨਹੀਂ ਜਿਹੜੀ ਨਖ਼ਰੇ ਕਰਨਾ ਪਸੰਦ ਨਾ ਕਰਦੀ ਹੋਵੇ।"

ਉਹ ਕਦੀ ਕਦੀ ਮੁਸਕ੍ਰਾਉਂਦੀ ਹੋਈ ਮੇਰੀਆਂ ਅੱਖਾਂ ਵਿਚ ਅੱਖਾਂ ਪਾ ਕੇ ਪੁਛਦੀ:

"ਤੈਨੂੰ ਰਸ਼ਕ ਹੁੰਦੈ?"

ਨਹੀਂ, ਮੈਨੂੰ ਰਸ਼ਕ ਨਹੀਂ ਹੁੰਦਾ ਸੀ, ਪਰ ਇਹ ਸਭ ਕੁਝ ਮੇਰੀ ਜ਼ਿੰਦਗੀ ਨੂੰ ਥੋੜ੍ਹਾ ਜਿਹਾ ਮੁਸ਼ਕਲ ਬਣਾ ਰਿਹਾ ਸੀ। ਮੈਨੂੰ ਕਮੀਨੇ ਲੋਕ ਚੰਗੇ ਨਹੀਂ ਲਗਦੇ ਸਨ। ਮੈਂ ਖ਼ੁਸ਼ਰਹਿਣਾ ਸਾਂ, ਇਹ ਜਾਣਦਾ ਸਾਂ ਕਿ ਹੱਸਣਾ—ਲੋਕਾਂ ਦਾ ਸਭ ਤੋਂ ਚੰਗਾ ਗੁਣ ਹੈ। ਮੈਂ ਸਰਕਸ ਦੇ ਭੰਡਾਂ, ਖੁਲ੍ਹੀਆਂ ਝਾਕੀਆਂ ਦੇ ਹਸੌੜਾਂ ਅਤੇ ਥੀਏਟਰਾਂ ਦੇ ਕਾਮੇਡੀਅਨਾਂ ਨੂੰ ਬੜੇ ਨਾਲਾਇਕ ਸਮਝਦਾ ਸਾਂ। ਮੈਨੂੰ ਆਪਣੇ ਆਪ ਉਤੇ ਪੂਰਾ ਯਕੀਨ ਸੀ ਕਿ ਮੈਂ ਲੋਕਾਂ ਨੂੰ ਉਹਨਾਂ ਨਾਲੋਂ ਵੀ ਵਧ ਹਸਾ ਸਕਦਾ ਸਾਂ। ਕਈ ਵਾਰੀ ਮੈਂ ਆਪਣੇ ਮਹਿਮਾਨਾਂ ਨੂੰ ਏਨਾ ਹਸਾ ਦਿੰਦਾ ਸਾਂ ਕਿ ਉਹਨਾਂ ਦੇ ਢਿੱਡੀਂ ਪੀੜਾਂ ਪੈ ਜਾਂਦੀਆਂ ਸਨ।

* ਰੂਸੀ ਸ਼ਬਦ ਸਾਮੋਜ਼ਵਾਨੇਤਸ ਦਾ ਅਰਥ ਖੁਦਸਾਖ਼ਤਾ ਹੈ। ਦਮੀਤਰੀ ਸਾਮੋਜ਼ਵਾਨੇਤਸ ਨੇ ਖ਼ੁਦ ਹੀ ਆਪਣੇ ਆਪ ਨੂੰ ਜ਼ਾਰ ਕਰਾਰ ਦੇ ਦਿੱਤਾ ਸੀ।

"ਬੱਲੇ ਤੇਰੇ!" ਉਸ ਨੇ ਪ੍ਰਸੰਸਾ ਕੀਤੀ। "ਤੂੰ ਕਿੰਨਾ ਸ਼ਾਨਦਾਰ ਕਾਮੇਡੀਅਨ ਬਣ ਸਕਦਾ ਸੈਂ! ਜਾ ਮੰਚ 'ਤੇ, ਚਲਾ ਜਾ!"

ਉਹ ਆਪ ਸ਼ੌਕੀਆ ਨਾਟਕਾਂ ਵਿਚ ਬੜੀ ਸੁਹਣੀ ਅਦਾਕਾਰੀ ਕਰ ਸਕਦੀ ਸੀ, ਉਸ ਨੂੰ ਥੀਏਟਰਾਂ ਦੇ ਵੱਡੇ ਵੱਡੇ ਮੈਨੇਜਰ ਸੱਦੇ ਭੇਜਿਆ ਕਰਦੇ ਸਨ।

"ਮੈਨੂੰ ਮੰਚ ਉਤੇ ਨਾਟਕ ਖੇਡਣਾ ਚੰਗਾ ਲਗਦੈ, ਪਰ ਪਰਦੇ ਦੇ ਪਿਛੇ ਮੈਨੂੰ ਡਰ ਲਗਦੈ।" ਉਹ ਆਖਿਆ ਕਰਦੀ ਸੀ।

ਉਹ ਆਪਣੀਆਂ ਖ਼ਾਹਿਸ਼ਾਂ, ਵਿਚਾਰਾਂ ਤੇ ਗੱਲਾਂ ਵਿਚ ਸਚਿਆਰੀ ਸੀ।

"ਤੂੰ ਫ਼ਲਸਫਾਨਾ ਗੱਲਾਂ ਕੁਝ ਜ਼ਿਆਦਾ ਹੀ ਕਰਦੈਂ," ਉਹ ਮੈਨੂੰ ਮੱਤਾਂ ਦਿੰਦੀ। "ਜੀਵਨ, ਆਪਣੇ ਸਾਰ ਦੇ ਪਖੋਂ, ਬੜਾ ਸਾਦਾ ਤੇ ਰੁੱਖਾ ਏ, ਉਸ ਵਿਚੋਂ ਕੋਈ ਖ਼ਾਸ ਅਰਥ ਲੱਭਣ ਦੇ ਜਤਨ ਕਰ ਕੇ ਉਸ ਨੂੰ ਗੁੰਝਲਦਾਰ ਨਹੀਂ ਬਣਾਉਣਾ ਚਾਹੀਦਾ, ਉਸ ਦੇ ਰੁੱਖੇਪਣ ਨੂੰ ਘਟਾਉਣ ਦੀ ਜਾਚ ਸਿਖਣ ਦੀ ਹੀ ਲੋੜ ਏ। ਇਸ ਤੋਂ ਵਧ ਹੋਰ ਕੁਝ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ।"

ਮੈਨੂੰ ਮਹਿਸੂਸ ਹੁੰਦਾ ਕਿ ਉਸ ਦੇ ਫ਼ਲਸਫ਼ੇ ਵਿਚ ਇਸਤਰੀ ਰੋਗਾਂ ਦੇ ਗਿਆਨ ਦੀ ਭਰਮਾਰ ਸੀ ਅਤੇ ਲਗਦਾ ਸੀ ਕਿ "ਦਾਈ ਦਾ ਕੋਰਸ" ਉਸ ਲਈ ਅੰਜੀਲ ਦਾ ਕੰਮ ਦਿੰਦਾ ਸੀ। ਉਹ ਆਪ ਮੈਨੂੰ ਦਸਦੀ ਹੁੰਦੀ ਸੀ ਕਿ ਸਕੂਲ ਦੀ ਪੜ੍ਹਾਈ ਖ਼ਤਮ ਕਰਨ ਮਗਰੋਂ ਉਸ ਨੇ ਪਹਿਲੀ, ਵਿਗਿਆਨਕ ਪੋਥੀ ਪੜ੍ਹੀ ਸੀ ਅਤੇ ਹੱਕੀ ਬੱਕੀ ਰਹਿ ਗਈ ਸੀ।

"ਮੈਂ ਸਿਧੜ ਜਿਹੀ ਕੁੜੀ ਸਾਂ, ਮੈਨੂੰ ਲੱਗਾ ਜਿਵੇਂ ਮੇਰੇ ਸਿਰ ਉਤੇ ਇੱਟ ਆ ਵੱਜੀ ਹੋਵੇ, ਮੈਨੂੰ ਬੱਦਲਾਂ ਵਿਚੋਂ ਕੱਢ ਕੇ ਗੰਦਗੀ ਵਿਚ ਸੁੱਟ ਦਿੱਤਾ ਗਿਆ ਹੋਵੇ, ਮੈਂ ਉਸ ਵਾਸਤੇ ਤਰਸ ਦੇ ਹੰਝੂ ਵਹਾ ਰਹੀ ਸਾਂ ਜਿਸ ਵਿਚ ਮੈਂ ਹੁਣ ਯਕੀਨ ਕਰਨ ਜੋਗੀ ਨਹੀਂ ਰਹੀ ਸਾਂ, ਪਰ ਛੇਤੀ ਹੀ, ਮੈਂ ਆਪਣੇ ਪੈਰਾਂ ਹੇਠਾਂ ਭਾਵੇਂ ਖ਼ਰਵੀ ਹੀ ਸਹੀ, ਪਰ ਸਖ਼ਤ ਜ਼ਮੀਨ ਮਹਿਸੂਸ ਕੀਤੀ। ਮੈਨੂੰ ਸਭ ਤੋਂ ਵਧ ਅਫ਼ਸੋਸ ਰੱਬ ਦਾ ਸੀ, ਮੈਂ ਉਸ ਨੂੰ ਏਨਾ ਚੰਗੀ ਤਰ੍ਹਾਂ, ਏਨਾ ਨੇੜੇ ਮਹਿਸੂਸ ਕਰ ਰਹੀ ਸਾਂ, ਪਰ ਉਹ ਅਚਾਨਕ ਹੀ ਖਿੰਡ-ਪੁੰਡ ਗਿਆ ਜਿਵੇਂ ਸਿਗਰਟ ਵਿਚੋਂ ਨਿਕਲਦਾ ਧੂਆਂ ਹੁੰਦੈ, ਅਤੇ ਇਸ ਦੇ ਨਾਲ ਹੀ ਪਿਆਰ ਦੇ ਰੱਬੀ ਆਨੰਦ ਦਾ ਸੁਪਨਾ ਵੀ ਅਲੋਪ ਹੋ ਗਿਆ। ਅਸੀਂ ਸਕੂਲ ਵਿਚ ਸਾਰੇ ਹੀ ਪਿਆਰ ਬਾਰੇ ਏਨਾ ਸੋਚਦੇ ਹੁੰਦੇ ਸਾਂ, ਏਨੀਆਂ ਗੱਲਾਂ ਕਰਦੇ ਹੁੰਦੇ ਸਾਂ!"

ਮੈਨੂੰ ਉਸ ਦਾ ਸਰਵ-ਖੰਡਨਵਾਦ ਨਾਗਵਾਰ ਸੀ ਜਿਹੜਾ ਇਕ ਸਕੂਲ ਦੀ ਵਿਦਿਆਰਥਣ ਦੇ ਗਿਆਨ ਅਤੇ ਪੈਰਿਸ ਵਾਲੇ ਦੁਨਿਆਵੀਪੁਣੇ ਦਾ ਮਿਲਗੋਭਾ ਸੀ। ਕਦੀ ਕਦੀ ਇੰਜ ਹੁੰਦਾ ਸੀ ਕਿ ਰਾਤ ਵੇਲੇ ਮੈਂ ਮੇਜ਼ ਤੋਂ ਉੱਠ ਕੇ ਉਸ ਨੂੰ ਵੇਖਣ ਲਈ ਚਲਾ ਜਾਂਦਾ ਸਾਂ। ਉਹ ਬਿਸਤਰੇ ਵਿਚ ਹੋਰ ਵੀ ਛੋਟੀ, ਸੁਹਲ ਤੇ ਸੁਹਣੀ ਲਗਦੀ ਸੀ। ਮੈਂ ਉਸ ਵੱਲ ਵੇਖਦਾ ਤੇ ਦੁਖੀ ਦਿਲ ਨਾਲ ਉਸ ਦੀ

ਫ਼ਨਾਹ ਹੋ ਗਈ ਰੂਹ ਅਤੇ ਭੰਬਲ–ਭੂਸਿਆਂ ਵਿਚ ਪੈ ਗਏ ਜੀਵਨ ਬਾਰੇ ਸੋਚਦਾ ਸਾਂ। ਉਸ ਲਈ ਮੇਰੀ ਹਮਦਰਦੀ ਮੇਰੇ ਅੰਦਰ ਪਿਆਰ ਦੀ ਭਾਵਨਾ ਨੂੰ ਹੋਰ ਵੀ ਪ੍ਰਚੰਡ ਕਰਦੀ ਸੀ।

ਸਾਡੀਆਂ ਸਾਹਿਤਕ ਰੁਚੀਆਂ ਵੀ ਇਕ ਦੂਜੇ ਨਾਲੋਂ ਵਖਰੀਆਂ ਸਨ: ਮੈਂ ਬਲਜ਼ਾਕ ਤੇ ਫਲੋਬਰ ਦੀਆਂ ਕਿਰਤਾਂ ਨੂੰ ਬੜੇ ਚਾਅ ਨਾਲ ਪੜ੍ਹਦਾ ਸਾਂ ਜਦਕਿ ਉਹ ਪੌਲ ਫੇਵਲ, ਅਕਤਾਵ ਫੇਈਲਿਯੇ, ਪੌਲ ਡੇ ਕੋਕ ਅਤੇ, ਖ਼ਾਸ ਕਰਕੇ, "ਮੁਟਿਆਰ ਜੀਰੋ, ਮੇਰੀ ਪਤਨੀ" ਨੂੰ ਤਰਜੀਹ ਦਿੰਦੀ ਸੀ। ਇਹ ਕਿਤਾਬ ਉਸ ਨੂੰ ਸਭ ਤੋਂ ਲਾਜਵਾਬ ਲਗਦੀ ਸੀ ਪਰ ਮੇਰੇ ਵਾਸਤੇ ਉਹ ਬਿਲਕੁਲ ਦਿਲਚਸਪ ਨਹੀਂ ਸੀ, ਉਵੇਂ ਹੀ ਜਿਵੇਂ "ਦੰਡ ਸਾਹਿੰਤਾ" ਦੀ ਕਿਤਾਬ। ਪਰ ਇਸ ਸਭ ਕਾਸੇ ਦੇ ਬਾਵਜੂਦ ਸਾਡੇ ਸੰਬੰਧ ਬੜੇ ਚੰਗੇ ਸਨ, ਸਾਡੀ ਇਕ ਦੂਜੇ ਵਿਚ ਦਿਲਚਸਪੀ ਘਟ ਨਹੀਂ ਰਹੀ ਸੀ ਤੇ ਨਾ ਹੀ ਜੋਸ਼ ਨੂੰ ਠੰਡਾ ਪਾ ਰਹੀ ਸੀ। ਪਰ ਸਾਡੇ ਪਰਿਵਾਰਕ ਜੀਵਨ ਦੇ ਤੀਸਰੇ ਸਾਲ ਮੇਰੇ ਅੰਦਰ ਕੋਈ ਕੁਲਹਿਣਾ ਜਿਹਾ ਅਹਿਸਾਸ ਵੱਸ ਗਿਆ ਸੀ ਜਿਹੜਾ ਸਦਾ ਵਧੇਰੇ ਪ੍ਰਤੱਖ ਹੁੰਦਾ ਗਿਆ। ਮੈਂ ਪੂਰੇ ਜ਼ੋਰ ਨਾਲ ਸਿਖਦਾ ਪੜ੍ਹਦਾ ਸਾਂ ਅਤੇ ਸਾਹਿਤ ਲਿਖਣ ਦੇ ਕੰਮ ਨੂੰ ਮੈਂ ਵਧੇਰੇ ਗੰਭੀਰਤਾ ਨਾਲ ਲੈਣ ਲੱਗ ਪਿਆ ਸਾਂ। ਘਰ ਵਿਚ ਮਹਿਮਾਨ ਆਉਂਦੇ ਜਾਂਦੇ ਰਹਿਣ ਕਾਰਨ ਮੇਰੇ ਇਸ ਕੰਮ ਵਿਚ ਖ਼ਲਲ ਪੈਂਦਾ ਸੀ, ਉਹਨਾਂ ਲੋਕਾਂ ਵਿਚ ਮੇਰੀ ਬੜੀ ਘਟ ਦਿਲਚਸਪੀ ਸੀ ਤੇ ਉਹਨਾਂ ਦੀ ਗਿਣਤੀ ਵਧਦੀ ਜਾ ਰਹੀ ਸੀ ਕਿਉਂਕਿ ਸਾਡੀ ਕਮਾਈ ਪਹਿਲਾਂ ਨਾਲੋਂ ਵਧ ਹੋਣ ਲੱਗ ਪਈ ਸੀ ਤੇ ਅਸੀਂ ਦੁਪਹਿਰ ਤੇ ਸ਼ਾਮ ਦੇ ਖਾਣੇ ਉਤੇ ਵਧੇਰੇ ਸੱਦੇ ਦੇਣ ਜੋਗੇ ਹੋ ਗਏ ਸਾਂ।

ਉਸ ਦੇ ਵਾਸਤੇ ਜੀਵਨ ਇਕ ਅਜਾਇਬਘਰ ਵਰਗਾ ਸੀ, ਅਤੇ ਕਿਉਂਕਿ ਮਰਦਾਂ ਉਤੇ ਚੇਤਾਵਨੀ ਦਿੰਦਾ ਚਿੰਨ੍ਹ: "ਹੱਥ ਪਰ੍ਹਾਂ ਰੱਖੋ!" ਨਹੀਂ ਹੁੰਦਾ, ਇਸ ਲਈ ਉਹ ਕਦੀ ਕਦੀ ਉਹਨਾਂ ਨਾਲ ਵਰਤਾਓ ਵਿਚ ਬੜੀ ਹੀ ਬੇਧਿਆਨੀ ਵਰਤਦੀ। ਮਰਦ ਉਸ ਦੀ ਇਸ ਜਗਿਆਸਾ ਨੂੰ ਆਪਣੇ ਵਾਸਤੇ ਬੇਹਦ ਲਾਹੇਵੰਦੀ ਸਮਝਦੇ ਸਨ ਅਤੇ ਇਸ ਦੇ ਆਧਾਰ ਉਤੇ ਗਲਤਫਹਿਮੀਆਂ ਪੈਦਾ ਹੋ ਜਾਂਦੀਆਂ ਸਨ ਜਿਹੜੀਆਂ ਮੈਨੂੰ ਦੂਰ ਕਰਨੀਆਂ ਪੈਂਦੀਆਂ ਸਨ। ਅਜਿਹਾ ਕਰਨ ਵੇਲੇ ਕਦੀ ਕਦੀ ਮੈਂ ਓਨੇ ਠਰ੍ਹੰਮੇ ਤੋਂ ਕੰਮ ਨਹੀਂ ਲੈ ਸਕਦਾ ਸਾਂ ਅਤੇ ਸੰਭਵ ਹੈ ਕਿ ਬੜੇ ਹੀ ਕੁਚੱਜ ਨਾਲ ਕਰਦਾ ਸਾਂ। ਮੈਨੂੰ ਇਕ ਆਦਮੀ ਦਾ ਚੇਤਾ ਏ ਜਿਸ ਦੇ ਮੈਂ ਕੰਨ ਮਰੋੜ ਦਿੱਤੇ ਸਨ। ਉਸ ਨੇ ਸ਼ਿਕਾਇਤ ਕਰਦਿਆਂ ਆਖਿਆ:

"ਚਲੋ ਠੀਕ ਆ, ਮੈਂ ਮੰਨਦਾਂ ਪਈ ਮੇਰਾ ਕਸੂਰ ਏ! ਪਰ ਮੇਰੇ ਕੰਨ ਭਲਾ ਕਿਉਂ ਮਰੋੜੇ ਗਏ, ਕੀ ਮੈਂ ਅਜੇ ਬੱਚਾ ਹੀ ਆਂ? ਮੈਂ ਇਸ ਜਨੌਰ ਨਾਲੋਂ ਦੁਗਣੀ

ਉਮਰ ਦਾ ਹਾਂ—ਤੇ ਉਹ ਮੇਰੇ ਕੰਨ ਮਰੋੜਦੈ! ਚਲੋ, ਕੋਈ ਧੌਲ ਧੱਫਾ ਕਰ ਲੈਂਦਾ ਤਾਂ ਏਨੀ ਹੇਠੀ ਨਾ ਹੁੰਦੀ!''

ਸਪਸ਼ਟ ਹੈ ਕਿ ਮੇਰੇ ਵਿਚ ਆਪਣੇ ਨਜ਼ਦੀਕੀ ਨੂੰ ਉਸ ਦੇ ਸਵੈ-ਮਾਣ ਦੇ ਅਨੁਸਾਰ ਸਜ਼ਾ ਦੇਣ ਦੀ ਯੋਗਤਾ ਨਹੀਂ ਸੀ।

ਮੇਰੀ ਪਤਨੀ ਮੇਰੀਆਂ ਕਹਾਣੀਆਂ ਨੂੰ ਗੰਭੀਰਤਾ ਨਾਲ ਨਹੀਂ ਲੈਂਦੀ ਸੀ, ਪਰ ਮੈਂ ਕੁਝ ਸਮੇਂ ਤਕ ਇਸ ਦਾ ਕੋਈ ਗੁੱਸਾ ਨਾ ਮਨਾਇਆ। ਓਦੋਂ ਤਾਂ ਮੈਨੂੰ ਆਪ ਨੂੰ ਵੀ ਯਕੀਨ ਨਹੀਂ ਆਉਂਦਾ ਸੀ ਕਿ ਮੈਂ ਕੋਈ ਚੰਗਾ ਸਹਿਤਕਾਰ ਬਣ ਸਕਦਾ ਹਾਂ, ਤੇ ਅਖ਼ਬਾਰ ਵਿਚ ਆਪਣੇ ਕੰਮ ਨੂੰ ਜੀਉਣ ਦਾ ਇਕ ਸਾਧਨ ਹੀ ਸਮਝਦਾ ਸਾਂ ਹਾਲਾਂਕਿ ਕਈ ਵਾਰ ਆਪਣੇ ਆਪ ਨੂੰ ਭੁਲ ਜਾਣ ਦੀਆਂ ਗਰਮ ਲਹਿਰਾਂ ਦਾ ਜਵਾਰ ਹੰਢਾਇਆ ਸੀ। ਪਰ ਇਕ ਸਵੇਰ, ਜਦੋਂ ਮੈਂ ਆਪਣੀ ਕਹਾਣੀ ''ਬੁੱਢੀ ਇਜ਼ਰਗੀਲ'' ਪੜ੍ਹ ਕੇ ਸੁਣਾ ਰਿਹਾ ਸਾਂ ਤਾਂ ਉਹ ਗੂੜ੍ਹੀ ਨੀਂਦ ਦੀ ਝੋਲੀ ਵਿਚ ਪਈ ਹੋਈ ਸੀ। ਪਹਿਲਾਂ ਤਾਂ ਮੈਨੂੰ ਇਸ ਨਾਲ ਕੋਈ ਠੇਸ ਨਾ ਪਹੁੰਚੀ। ਮੈਂ ਪੜ੍ਹਨਾ ਬੰਦ ਕਰ ਦਿੱਤਾ ਤੇ ਉਸ ਵੱਲ ਵੇਖਦਾ ਹੋਇਆ ਸੋਚੀਂ ਪੈ ਗਿਆ।

ਉਹ ਖ਼ਸਤਾਹਾਲ ਸੋਫ਼ੇ ਉਤੇ ਆਪਣਾ ਨਿੱਕਾ ਜਿਹਾ, ਪਿਆਰਾ ਜਿਹਾ ਸਿਰ ਧਰ ਕੇ ਕਿਸੇ ਬੱਚੇ ਵਾਂਗ ਮੂੰਹ ਖੋਲ੍ਹ ਕੇ ਸਵਾਹਰੇ ਸਵਾਹਰੇ ਸਾਹ ਲੈ ਰਹੀ ਸੀ। ਖਿੜਕੀ ਵਿਚੋਂ ਐਲਡਰ ਦੇ ਝਾੜਾਂ ਥਾਣੀਂ ਸਵੇਰ ਦੇ ਸੂਰਜ ਦੀ ਧੁੱਪ ਝਰ ਰਹੀ ਸੀ ਜਿਸ ਦੇ ਸੁਨਹਿਰੀ ਧੱਬੇ, ਜਿਵੇਂ ਹਵਾਈ ਫੁਲ ਹੋਣ, ਮੇਰੀ ਪਤਨੀ ਦੀਆਂ ਛਾਤੀਆਂ ਤੇ ਗੋਡਿਆਂ ਉਤੇ ਪੈ ਰਹੇ ਸਨ।

ਮੈਂ ਉੱਠਿਆ ਤੇ ਦੱਬੇ ਪੈਰ ਬਾਗ਼ ਵਿਚ ਨਿਕਲ ਗਿਆ। ਮੈਨੂੰ ਠੇਸ ਦੀਆਂ ਸੂਲਾਂ ਡੂੰਘੀਆਂ ਚੁਭ ਰਹੀਆਂ ਸਨ, ਮੈਂ ਆਪਣੀ ਸਮਰਥਾ ਉਤੇ ਸ਼ੱਕ-ਸੰਦੇਹ ਦੇ ਭਾਰ ਹੇਠਾਂ ਦੱਬਿਆ ਹੋਇਆ ਸਾਂ।

ਮੈਂ ਆਪਣੀ ਜ਼ਿੰਦਗੀ ਦੇ ਸਾਰੇ ਦਿਨਾਂ ਵਿਚ ਔਰਤਾਂ ਨੂੰ ਕੇਵਲ ਗੰਦਗੀ, ਗ਼ੁਲਾਮੀ, ਬਦਕਾਰੀ, ਕੰਗਾਲੀ ਜਾਂ ਤੁੱਛ, ਘਟੀਆ ਸਵੈ-ਤ੍ਰਿਪਤੀ ਦੀ ਹਾਲਤ ਵਿਚ ਵੇਖਿਆ ਹੈ। ਬਚਪਨ ਵਿਚ ਸਿਰਫ ਇਕੋ ਐਸੀ ਔਰਤ ਸੀ ਜਿਸ ਨੇ ਮੇਰੇ ਮਨ ਉਤੇ ਚੰਗਾ ਪ੍ਰਭਾਵ ਪਾਇਆ ਸੀ। ਉਹ ਸੀ—ਮਲਕਾ ਮਾਰਗੋ। ਪਰ ਇਸ ਪ੍ਰਭਾਵ ਅਤੇ ਮੇਰੇ ਵਿਚਕਾਰ ਦੂਸਰੇ ਪ੍ਰਭਾਵਾਂ ਦਾ ਇਕ ਵੱਡਾ ਪਹਾੜ ਖੜਾ ਸੀ। ਮੈਂ ਸੋਚਿਆ ਸੀ ਕਿ ਇਜ਼ਰਗੀਲ ਦੀ ਜੀਵਨ-ਗਾਥਾ ਔਰਤਾਂ ਨੂੰ ਪਸੰਦ ਆਉਣੀ ਚਾਹੀਦੀ ਸੀ ਜਿਹੜੀ ਉਹਨਾਂ ਅੰਦਰ ਆਜ਼ਾਦੀ, ਖ਼ੂਬਸੂਰਤੀ ਲਈ ਡਾਢੀ ਤਾਂਘ ਪੈਦਾ ਕਰ ਦਏਗੀ। ਪਰ ਵੇਖੋ, ਇਹ ਕਹਾਣੀ ਮੇਰੀ ਸਭ ਤੋਂ ਪਿਆਰੀ ਔਰਤ ਨੂੰ ਵੀ ਟੁੰਬ ਨਹੀਂ ਸਕੀ, ਉਹ ਸੁੱਤੀ ਪਈ ਹੈ!

ਕਿਉਂ? ਸ਼ਾਇਦ ਉਹ ਘੰਟੀ ਜਿਹੜੀ ਜ਼ਿੰਦਗੀ ਨੇ ਬਣਾ ਕੇ ਮੇਰੇ ਦਿਲ ਵਿਚ ਪਾਈ ਹੋਈ ਹੈ ਉਸ ਵਿਚ ਉਹ ਗੂੰਜ ਨਹੀਂ ਹੈ?

ਇਸ ਔਰਤ ਨੇ ਮੇਰੇ ਦਿਲ ਵਿਚ ਮਾਂਵਾਂ ਵਾਲੀ ਥਾਂ ਮੱਲੀ ਹੋਈ ਸੀ। ਮੈਨੂੰ ਆਸ ਤੇ ਵਿਸ਼ਵਾਸ ਸੀ ਕਿ ਉਹ ਮੈਨੂੰ ਮਦਹੋਸ਼ੀ ਦਾ ਸ਼ਹਿਦ ਖਵਾਏਗੀ, ਜਿਹੜਾ ਮੇਰੇ ਅੰਦਰ ਰਚਨਾ ਕਰਨ ਦੀ ਸ਼ਕਤੀ ਪੈਦਾ ਕਰ ਦਏਗਾ, ਮੈਨੂੰ ਆਸ ਸੀ ਕਿ ਉਸ ਦੇ ਅਸਰ ਹੇਠ ਮੇਰਾ ਅੜਬਪੁਣਾ ਜਾਂਦਾ ਰਹੇਗਾ ਜਿਹੜਾ ਜੀਵਨ ਦੇ ਰਾਹ ਉਤੇ ਮੇਰੇ ਅੰਦਰ ਘੁਸੇੜ ਦਿੱਤਾ ਗਿਆ ਸੀ।

ਇਸ ਗੱਲ ਨੂੰ ਤੀਹ ਸਾਲ ਹੋ ਗਏ ਹਨ ਤੇ ਜਦੋਂ ਮੈਨੂੰ ਇਸ ਦੀ ਯਾਦ ਆਉਂਦੀ ਹੈ ਤਾਂ ਮਨ ਮੁਸਕ੍ਰਾਉਂਦਾ ਹੈ। ਪਰ ਓਦੋਂ ਮਨੁੱਖ ਦੇ ਸੌਣ ਦੇ,—ਜਦੋਂ ਉਸ ਦਾ ਸੌਣ ਨੂੰ ਜੀ ਕਰਦਾ ਹੋਵੇ—ਨਿਰਵਿਵਾਦ ਅਧਿਕਾਰ ਨੇ ਮੈਨੂੰ ਬੜਾ ਦੁਖ ਪਹੁੰਚਾਇਆ ਸੀ।

ਮੇਰਾ ਇਹ ਵਿਸ਼ਵਾਸ ਸੀ ਕਿ ਜੇ ਗ਼ਮ ਦੀ ਗੱਲ ਹੱਸ ਕੇ ਕੀਤੀ ਜਾਵੇ ਤਾਂ ਗ਼ਮ ਦੂਰ ਹੋ ਜਾਂਦਾ ਹੈ। ਅਤੇ ਮੈਨੂੰ ਇਹ ਸ਼ੱਕ ਵੀ ਹੁੰਦਾ ਸੀ ਕਿ ਕੋਈ ਬੰਦਾ ਜਿਹੜਾ ਮਨੁੱਖਾਂ ਨੂੰ ਕਸ਼ਟ ਸਹਿੰਦੇ ਵੇਖ ਕੇ ਮਜ਼ਾ ਲੈਂਦਾ ਰਿਹਾ ਸੀ ਮਨੁੱਖੀ ਮਾਮਲਿਆਂ ਵਿਚ ਬੜੀ ਹੀ ਚਲਾਕੀ ਨਾਲ ਦਖ਼ਲ ਦੇ ਰਿਹਾ ਸੀ: ਕੋਈ ਬਦਰੂਹ ਸੀ ਜਿਹੜੀ ਦੁਨਿਆਵੀ ਨਾਟਕ ਰਚਾਉਂਦੀ ਸੀ ਅਤੇ ਬੜੀ ਹੀ ਸਫ਼ਾਈ ਨਾਲ ਲੋਕਾਂ ਦੀਆਂ ਜ਼ਿੰਦਗੀਆਂ ਬਰਬਾਦ ਕਰਦੀ ਸੀ। ਮੈਂ ਉਸ ਅਦਿਖ ਨਾਟਕਕਾਰ ਨੂੰ ਆਪਣਾ ਜ਼ਾਤੀ ਦੁਸ਼ਮਣ ਸਮਝਦਾ ਸਾਂ ਤੇ ਮੇਰੀ ਇਹ ਪੂਰੀ ਕੋਸ਼ਿਸ਼ ਸੀ ਕਿ ਉਸ ਦੇ ਜਾਲ ਵਿਚ ਨਾ ਫਸ ਜਾਵਾਂ।

ਮੈਨੂੰ ਚੇਤਾ ਹੈ ਕਿ ਜਦੋਂ ਮੈਂ ਓਲਡਨਬਰਗ ਦੀ ਕਿਤਾਬ "ਬੁੱਧ, ਉਸ ਦਾ ਜੀਵਨ, ਸਿਖਿਆ ਤੇ ਭਾਈਚਾਰਾ" ਵਿਚ ਇਹ ਪੜ੍ਹਿਆ ਕਿ "ਹਰ ਪ੍ਰਾਣੀ ਦਾ ਸਾਰ ਕਸ਼ਟ ਹੈ" ਤਾਂ ਇਹ ਮੈਨੂੰ ਬੜਾ ਭੈੜਾ ਲੱਗਾ। ਮੈਂ ਜ਼ਿੰਦਗੀ ਵਿਚ ਬਹੁਤਾ ਸੁਖ ਨਹੀਂ ਵੇਖਿਆ ਸੀ, ਪਰ ਮੈਂ ਮਹਿਸੂਸ ਕਰਦਾ ਸਾਂ ਕਿ ਜੀਵਨ ਦੇ ਕਸ਼ਟ ਇਤਫ਼ਾਕੀਆ ਵਰਤਾਰਾ ਸਨ ਨਾ ਕਿ ਅਟੱਲ ਭਾਣਾ। ਲਾਟ ਪਾਦਰੀ ਕ੍ਰਿਸਾਂਥ ਦੀ ਕਿਤਾਬ "ਪੂਰਬ ਦਾ ਧਰਮ" ਪੜ੍ਹਨ ਮਗਰੋਂ ਮੈਂ ਇਸ ਗੱਲ ਦਾ ਹੋਰ ਵੀ ਜ਼ਿਆਦਾ ਕਾਇਲ ਹੋ ਗਿਆ ਸਾਂ ਕਿ ਮੇਰੇ ਸੁਭਾ ਲਈ ਅਜਿਹੀ ਸਿਖਿਆ ਨਾਲੋਂ ਓਪਰੀ ਗੱਲ ਹੋਰ ਕੋਈ ਵੀ ਨਹੀਂ ਹੋ ਸਕਦੀ ਸੀ ਜਿਹੜੀ ਦੁਖ, ਡਰ ਤੇ ਕਸ਼ਟਾਂ ਨੂੰ ਸਾਰੀ ਜ਼ਿੰਦਗੀ ਦਾ ਮੂਲ ਬਣਾ ਦੇਵੇ। ਧਾਰਮਿਕ ਵਿਸਮਾਦ ਦੀ ਮਨੋ-ਅਵਸਥਾ ਵਿਚੋਂ ਦੀ ਲੰਘਣ ਮਗਰੋਂ ਮੈਨੂੰ ਅਜਿਹੀ ਮਨੋ-ਅਵਸਥਾ ਦੀ ਅਪਮਾਨਜਨਕ ਤੁਛਤਾ ਦਾ ਅਹਿਸਾਸ ਹੋ ਗਿਆ। ਕਸ਼ਟਾਂ ਨਾਲ ਮੈਨੂੰ ਏਨੀ ਨਫ਼ਰਤ ਹੋ ਗਈ

ਸੀ ਕਿ ਮੈਨੂੰ ਹਰ ਪ੍ਰਕਾਰ ਕੇ ਨਾਟਕਾਂ ਤੋਂ ਗਿਲਾਨੀ ਹੁੰਦੀ ਸੀ ਅਤੇ ਮੈਂ ਦੁਖਾਂਤ ਨੂੰ ਸੁਖਾਂਤ ਵਿਚ ਬਦਲਣ ਦੀ ਚੰਗੀ ਜਾਚ ਸਿਖ ਲਈ ਸੀ।

ਸ਼ਾਇਦ ਏਨਾ ਵਿਖਾਉਣ ਦੀ ਖ਼ਾਤਰ ਕਿ ਮੇਰੇ ਅਤੇ ਮੇਰੀ ਪਤਨੀ ਵਿਚਕਾਰ 'ਪਰਿਵਾਰਕ ਦੁਖਾਂਤ' ਪੱਕ ਰਿਹਾ ਸੀ, ਇਹ ਸਭ ਕੁਝ ਕਹਿਣ ਦੀ ਲੋੜ ਨਾ ਪੈਂਦੀ। ਇਸ ਤੋਂ ਇਲਾਵਾ, ਅਸੀਂ ਦੋਵੇਂ ਜਣੇ ਇਸ ਨੂੰ ਟਾਲਣ ਲਈ ਆਪਣੀ ਪੂਰੀ ਵਾਹ ਲਾ ਰਹੇ ਸਾਂ। ਮੈਂ ਇਹ ਫਲਸਫ਼ਾਨਾ ਗੱਲਾਂ ਇਸ ਵਾਸਤੇ ਲਿਖ ਰਿਹਾ ਹਾਂ ਕਿ ਆਪਣੀ ਜ਼ਿੰਦਗੀ ਦੇ ਔਖੇ ਮੋੜਾਂ ਨੂੰ ਯਾਦ ਕਰ ਸਕਾਂ ਜਿਥੋਂ ਦੀ ਮੈਂ ਆਪਣੇ ਆਪ ਦੀ ਤਲਾਸ਼ ਕਰਦਾ ਹੋਇਆ ਲੰਘਿਆ ਸਾਂ।

ਮੇਰੀ ਪਤਨੀ ਆਪਣੇ ਖ਼ੁਸ਼ ਸੁਭਾ ਕਾਰਨ ਇਹ ਪਰਿਵਾਰਕ ਨਾਟਕ ਖੇਡਣ ਦੇ ਸਮਰੱਥ ਨਹੀਂ ਸੀ, ਜਿਸ ਵਿਚ "ਮਨੋਵਿਗਿਆਨਕ" ਰੂਸੀ ਮਰਦਾਂ ਤੇ ਔਰਤਾਂ—ਦੋਹਾਂ ਦੀ ਹੀ ਬੇਹਦ ਡੂੰਘੀ ਰੁਚੀ ਹੈ।

ਜਿਮਨੇਜ਼ੀਅਮ ਦੇ ਕੱਕੇ ਵਾਲਾਂ ਵਾਲੇ ਵਿਦਿਆਰਥੀ ਦੇ ਬੇਰਸੇ ਜਿਹੇ ਛੰਦਾਂ ਦਾ ਮੇਰੀ ਪਤਨੀ ਉਤੇ ਅਸਰ ਪਤਝੜ ਦੇ ਮੀਂਹ ਵਰਗਾ ਹੁੰਦਾ ਸੀ। ਉਹ ਚਿਠੀਆਂ ਵਾਲੇ ਕਾਗਜ਼ਾਂ ਉਤੇ ਬੜਾ ਹੀ ਬਣਾ-ਸਵਾਰ ਕੇ ਲਿਖਦਾ ਰਹਿੰਦਾ ਤੇ ਚੋਰੀ-ਛਿਪੇ ਕਿਤਾਬਾਂ ਦੇ ਸਫ਼ਿਆਂ ਵਿਚ, ਹੈਟਾਂ ਦੇ ਅੰਦਰਸ ਵਿਚ, ਇਥੋਂ ਤਕ ਕਿ ਖੰਡ-ਦਾਨੀਆਂ ਵਿਚ ਲੁਕਾ ਦਿੰਦਾ। ਜਦੋਂ ਕਦੀ ਵੀ ਇਹ ਬੜੇ ਧਿਆਨ ਨਾਲ ਤਹਿ ਕੀਤਾ ਹੋਇਆ ਕਾਗਜ਼ ਮੈਨੂੰ ਮਿਲ ਜਾਂਦਾ ਤਾਂ ਆਪਣੀ ਪਤਨੀ ਦੇ ਹਵਾਲੇ ਕਰ ਕੇ ਕਹਿੰਦਾ:

"ਤੁਹਾਡਾ ਦਿਲ ਪਿਘਲਾਉਣ ਦੇ ਇਸ ਤਾਜ਼ਾ ਜਤਨ ਨੂੰ ਕਬੂਲ ਕਰੋ!"

ਸ਼ੁਰੂ ਵਿਚ ਤਾਂ ਕਿਊਪਿਡ ਦੇ ਕਾਗਜ਼ੀ ਤੀਰਾਂ ਦਾ ਉਸ ਉਤੇ ਕੋਈ ਅਸਰ ਨਾ ਹੁੰਦਾ; ਉਹ ਮੈਨੂੰ ਇਹ ਕਵਿਤਾਵਾਂ ਪੜ੍ਹ ਕੇ ਸੁਣਾ ਦਿੰਦੀ ਤੇ ਅਸੀਂ ਇਹੋ ਜਿਹੀਆਂ ਸਤਰਾਂ ਉਤੇ ਹੱਸ ਛਡਦੇ:

ਸਦਾ ਸਦਾ ਤੇਰੇ ਸਾਥ ਜੀਵਾਂ
ਹਰ ਸ਼ੈ ਦਾ ਦਿਲ ਮੇਰੇ 'ਚ ਵਾਸਾ:
ਹੱਥਾਂ ਦੀ ਹਰਕਤ, ਸੀਸ ਦੀ ਅਦਾ
ਤੇਰੇ ਕੋਮਲ ਕੰਠ ਵਿਚੋਂ ਆਵੇ ਕੋਇਲ ਦੀ ਆਵਾਜ਼
ਬਣ ਜਾਵਾਂ ਬਾਜ਼ ਤੇ ਉੱਡਾਂ ਤੇਰੇ ਉਤੇ।

ਪਰ ਇਕ ਵਾਰੀ ਜਿਮਨੇਜ਼ੀਅਮ ਦੇ ਵਿਦਿਆਰਥੀ ਦਾ ਇਹੋ ਜਿਹਾ ਐਲਾਨ ਪੜ੍ਹ ਕੇ ਉਹ ਸੋਚਾਂ ਵਿਚ ਡੁੱਬੀ ਬੋਲੀ:

"ਮੈਨੂੰ ਸਚਮੁੱਚ ਹੀ ਉਸ ਉਤੇ ਤਰਸ ਆਉਂਦੈ!"

ਇਸ ਦੇ ਜਵਾਬ ਵਿਚ ਮੈਂ ਉਸ ਨੂੰ ਕਿਹਾ ਕਿ ਮੈਨੂੰ ਉਸ ਵਿਦਿਆਰਥੀ ਨਾਲ ਕੋਈ ਹਮਦਰਦੀ ਨਹੀਂ ਸੀ। ਉਸ ਮਗਰੋਂ ਉਸ ਨੇ ਮੈਨੂੰ ਕਵਿਤਾਵਾਂ ਪੜ੍ਹਕੇ ਸੁਣਾਉਣਾ ਬੰਦ ਕਰ ਦਿੱਤਾ।

ਕਵੀ ਦਾ ਜੁੱਸਾ ਗਠੀਲਾ ਸੀ। ਉਹ ਮੇਰੇ ਨਾਲੋਂ ਚਾਰ ਸਾਲ ਵੱਡਾ ਸੀ, ਚੁਪ-ਗੜੁਪ ਰਹਿੰਦਾ ਸੀ, ਸ਼ਰਾਬ ਪੀਣ ਦਾ ਬੜਾ ਸ਼ੁਕੀਨ ਸੀ ਤੇ ਬੜੀ ਹੀ ਦੇਰ ਤਕ ਬੈਠਾ ਰਹਿ ਸਕਦਾ ਸੀ। ਕਿਸੇ ਦਿਨ-ਦਿਹਾਰ ਨੂੰ ਖਾਣੇ ਉਤੇ ਬਾਅਦ ਦੁਪਹਿਰ ਦੋ-ਤਿੰਨ ਵਜੇ ਆ ਜਾਂਦਾ ਸੀ ਤੇ ਰਾਤ ਦੇ ਦੋ ਵਜੇ ਤਕ ਅਹਿਲ ਬੈਠਾ ਰਹਿੰਦਾ ਸੀ। ਉਹ ਵੀ ਮੇਰੇ ਵਾਂਗ ਹੀ ਕਿਸੇ ਵਕੀਲ ਕੋਲ ਇਕ ਕਲਰਕ ਦਾ ਕੰਮ ਕਰਦਾ ਹੁੰਦਾ ਸੀ। ਉਹ ਹਰ ਵੇਲੇ ਗੁਆਚਾ ਗੁਆਚਾ ਰਹਿੰਦਾ ਸੀ ਜਿਸ ਨਾਲ ਉਸ ਦੇ ਚੰਗੇ ਸੁਭਾ ਵਾਲੇ ਮਾਲਕ ਨੂੰ ਬੜੀ ਪਰੇਸ਼ਾਨੀ ਹੁੰਦੀ ਸੀ। ਉਹ ਆਪਣੇ ਕੰਮ ਵਲੋਂ ਲਾਪ੍ਰਵਾਹ ਰਹਿੰਦਾ ਸੀ ਅਤੇ ਅਕਸਰ ਭਰੜਾਈ ਮੋਟੀ ਆਵਾਜ਼ ਵਿਚ ਆਖਿਆ ਕਰਦਾ ਸੀ:

"ਇਹ ਵੀ ਕਿੰਨੀ ਬਕਵਾਸ ਏ!"

"ਤਾਂ ਫਿਰ ਕਿਹੜੀ ਚੀਜ਼ ਬਕਵਾਸ ਨਾ ਹੋਈ?"

"ਹੂੰ... ਤੁਹਾਨੂੰ ਕਿਵੇਂ ਸਮਝਾਵਾਂ?" ਉਹ ਸੋਚਦਾ ਹੋਇਆ ਆਪਣੀਆਂ ਭੂਰੀਆਂ ਸੁਸਤ ਜਿਹੀਆਂ ਅੱਖਾਂ ਛੱਤ ਵੱਲ ਚੁੱਕ ਕੇ ਪੁੱਛਦਾ ਅਤੇ ਹੋਰ ਕੁਝ ਵੀ ਨਾ ਕਹਿੰਦਾ।

ਉਹ ਏਨਾ ਅਕਾ ਮਾਰਦਾ ਸੀ ਕਿ ਇਸ ਨਾਲ ਮੈਨੂੰ ਸਭ ਤੋਂ ਵਧ ਚਿੜ ਸੀ। ਉਹ ਸ਼ਰਾਬ ਰੱਜ ਕੇ ਪੀਂਦਾ ਸੀ ਪਰ ਸ਼ਰਾਬ ਚੜ੍ਹਦੀ ਬੜੀ ਹੌਲੀ ਹੌਲੀ ਸੀ ਤੇ ਜਦੋਂ ਚੜ੍ਹ ਜਾਂਦੀ ਸੀ ਤਾਂ ਨਕ ਵਿਚ ਸੁੜਸੁੜ ਕਰਨ ਲੱਗ ਪੈਂਦਾ ਸੀ। ਮੈਨੂੰ ਇਸ ਵਿਚ ਕੋਈ ਖ਼ਾਸ ਗੱਲ ਨਜ਼ਰ ਨਹੀਂ ਆਉਂਦੀ ਸੀ ਕਿਉਂ ਜੋ ਇਕ ਐਸਾ ਅਸੂਲ ਹੈ ਜਿਸ ਤਹਿਤ ਪਤੀ ਦੀ ਦ੍ਰਿਸ਼ਟੀ ਤੋਂ ਉਸ ਦੀ ਪਤਨੀ ਨਾਲ ਇਸ਼ਕ ਲੜਾਉਣ ਵਾਲਾ ਮਰਦ ਹਮੇਸ਼ਾ ਬੁਰਾ ਇਨਸਾਨ ਹੁੰਦਾ ਹੈ।

ਯੂਕਰੇਨ ਤੋਂ ਉਸ ਦਾ ਕੋਈ ਅਮੀਰ ਰਿਸ਼ਤੇਦਾਰ ਹਰ ਮਹੀਨੇ ਉਸ ਨੂੰ ਪੰਜਾਹ ਰੂਬਲ ਭੇਜਿਆ ਕਰਦਾ ਸੀ। ਉਹਨਾਂ ਸਮਿਆਂ ਵਿਚ ਇਹ ਇਕ ਵੱਡੀ ਰਕਮ ਹੋਇਆ ਕਰਦੀ ਸੀ। ਦਿਨ-ਦਿਹਾਰ ਉਤੇ ਉਹ ਮੇਰੀ ਪਤਨੀ ਵਾਸਤੇ ਟਾਫ਼ੀਆਂ ਲਿਅਉਂਦਾ, ਉਸ ਦੇ ਜਨਮ ਦਿਨ ਉਤੇ ਉਸ ਨੂੰ ਇਕ ਤਾਂਬੇ ਦਾ ਟਾਈਮ-ਪੀਸ ਤੁਹਫ਼ੇ ਵਜੋਂ ਦਿੱਤਾ—ਇਹ ਮੁੱਢ ਵਰਗਾ ਲਗਦਾ ਸੀ ਜਿਸ ਉਤੇ ਉੱਲੂ ਬੈਠਾ ਹੋਇਆ ਘਾਹੀ ਸੱਪ ਨੂੰ ਕੋਹ ਰਿਹਾ ਸੀ।

ਇਹ ਘਿਨਾਉਣੀ ਸ਼ੈ ਮੈਨੂੰ ਆਮ ਨਾਲੋਂ ਇਕ ਘੰਟਾ ਸੱਤ ਮਿੰਟ ਪਹਿਲਾਂ ਹੀ ਜਗਾ ਦਿੰਦੀ ਸੀ।

ਮੇਰੀ ਪਤਨੀ ਨੇ ਵਿਦਿਆਰਥੀ ਨਾਲ ਨਖ਼ਰੇਬਾਜ਼ੀ ਕਰਨੀ ਛਡ ਦਿੱਤੀ

ਤੇ ਉਸ ਨਾਲ ਔਰਤ ਵਾਂਗ ਨੇਹ-ਭਰਿਆ ਵਿਹਾਰ ਕਰਨ ਲੱਗ ਪਈ ਜਿਹੜੀ ਆਪਣੇ ਆਪ ਨੂੰ ਕਿਸੇ ਮਰਦ ਦੀ ਆਤਮਕ ਸ਼ਾਂਤੀ ਭੰਗ ਕਰਨ ਦੀ ਦੋਸ਼ੀ ਸਮਝਦੀ ਹੋਵੇ। ਮੈਂ ਉਸ ਨੂੰ ਪੁੱਛਿਆ ਕਿ ਉਸ ਦੇ ਖ਼ਿਆਲ ਮੁਤਾਬਕ ਇਸ ਅਫ਼ਸੋਸਨਾਕ ਕਿੱਸੇ ਦਾ ਅੰਤ ਕਿਵੇਂ ਹੋਵੇਗਾ?

"ਮੈਨੂੰ ਨਹੀਂ ਪਤਾ," ਉਸ ਨੇ ਜਵਾਬ ਦਿੱਤਾ। "ਉਸ ਵੱਲ ਮੇਰੀਆਂ ਭਾਵਨਾਵਾਂ ਵਿਚ ਕੋਈ ਸਪਸ਼ਟਤਾ ਨਹੀਂ ਏ, ਪਰ ਮੈਂ ਉਸ ਨੂੰ ਝੰਜੋੜਨਾ ਚਾਹੁੰਦੀ ਹਾਂ। ਉਸ ਦੇ ਅੰਦਰ ਕੋਈ ਚੀਜ਼ ਸੌਂ ਗਈ ਏ, ਤੇ ਮੈਨੂੰ ਲਗਦੈ ਕਿ ਮੈਂ ਉਸ ਨੂੰ ਜਗਾ ਸਕਦੀ ਹਾਂ।"

ਮੈਂ ਜਾਣਦਾ ਸਾਂ ਕਿ ਉਹ ਸੱਚ ਬੋਲ ਰਹੀ ਸੀ,—ਉਸ ਦਾ ਜੀਅ ਕਰਦਾ ਸੀ ਕਿ ਉਹ ਹਰ ਕਿਸੇ ਨੂੰ ਜਗਾਵੇ ਤੇ ਇਸ ਕੰਮ ਵਿਚ ਉਸ ਨੂੰ ਸੌਖਿਆਂ ਹੀ ਸਫਲਤਾ ਮਿਲ ਜਾਂਦੀ ਸੀ। ਪਰ ਉਹ ਜਿਹੜੀ ਚੀਜ਼ ਨੂੰ ਮਰਦ ਅੰਦਰ ਜਗਾਉਂਦੀ ਸੀ ਉਹ ਜਾਨਵਰ ਸੀ। ਮੈਂ ਉਸ ਨੂੰ ਸਿਰਸ ਦੇ ਕਿੱਸੇ ਦਾ ਚੇਤਾ ਕਰਾਇਆ, ਪਰ ਇਸ ਨਾਲ ਵੀ ਉਹ ਮਰਦਾਂ ਨੂੰ "ਝੰਜੋੜਨ" ਦੀ ਆਪਣੀ ਇੱਛਾ ਉਤੇ ਕਾਬੂ ਨਾ ਪਾ ਸਕੀ ਅਤੇ ਮੈਂ ਵੇਖਿਆ ਕਿ ਮੇਰੇ ਦੁਆਲੇ ਭੇਡੂਆਂ, ਬਲਦਾਂ ਤੇ ਸੂਰਾਂ ਦਾ ਇੱਜੜ ਹੌਲੀ ਹੌਲੀ ਵਧਦਾ ਹੀ ਜਾ ਰਿਹਾ ਸੀ।

ਸਾਡੇ ਵਾਕਿਫ਼ਕਾਰ ਉਸ ਦੀਆਂ ਕਰਤੂਤਾਂ ਬਾਰੇ ਲੂੰਈਂ-ਕੰਡੇ ਖੜੇ ਕਰ ਦੇਣ ਵਾਲੀਆਂ ਮਨਹੂਸ ਗੱਲਾਂ ਸੁਣਾਉਂਦੇ ਤੇ ਮੈਂ ਇਹ ਗੱਲਾਂ ਬਣਾਉਣ ਵਾਲਿਆਂ ਨਾਲ ਬੜਾ ਰੁੱਖੀ ਤਰ੍ਹਾਂ ਪੇਸ਼ ਆਉਂਦਾ ਤੇ ਚੇਤਾਵਨੀ ਦਿੰਦਾ:

"ਮੈਂ ਤੁਹਾਨੂੰ ਕੁਟਾਂਗਾ!"

ਉਹਨਾਂ ਵਿਚੋਂ ਕੁਝ ਝੂਠਿਆਂ ਵਾਂਗ ਆਪਣੀ ਸਫ਼ਾਈ ਦੇਣ ਲੱਗ ਪੈਂਦੇ ਜਦਕਿ ਦੂਸਰੇ ਇਸ ਗੱਲ ਦਾ ਗੁੱਸਾ ਮਨਾ ਲੈਂਦੇ। ਤੇ ਮੇਰੀ ਪਤਨੀ ਮੈਨੂੰ ਕਹਿੰਦੀ:

"ਯਕੀਨ ਕਰ, ਰੁੱਖਾ ਬੋਲ ਕੇ ਕੁਝ ਨਹੀਂ ਸਵਾਰਿਆ ਜਾ ਸਕਦਾ। ਇਸ ਨਾਲ ਲੋਕ ਹੋਰ ਵੀ ਭੈੜੀਆਂ ਗੱਲਾਂ ਕਰਨਗੇ। ਵੇਖੇਂ ਨਾ, ਤੂੰ ਈਰਖ਼ਾਲੂ ਤਾਂ ਬਿਲਕੁਲ ਨਹੀਂ, ਹੈ ਨਾ?"

ਹਾਂ, ਮੈਂ ਅਜੇ ਏਨਾ ਜਵਾਨ ਸਾਂ, ਮੈਨੂੰ ਆਪਣੇ ਆਪ ਉਤੇ ਏਨਾ ਭਰੋਸਾ ਸੀ ਕਿ ਈਰਖ਼ਾ ਕਰਨ ਦੀ ਕੋਈ ਲੋੜ ਹੀ ਨਹੀਂ ਸੀ। ਪਰ ਕੁਝ ਐਸੀਆਂ ਭਾਵਨਾਵਾਂ, ਐਸੇ ਵਿਚਾਰ ਤੇ ਐਸੇ ਭੇਦ ਹੁੰਦੇ ਹਨ ਜਿਨ੍ਹਾਂ ਬਾਰੇ ਆਪਣੀ ਪਿਆਰੀ ਨਾਰੀ ਤੋਂ ਇਲਾਵਾ ਹੋਰ ਕਿਸੇ ਕੋਲ ਵੀ ਗੱਲ ਨਹੀਂ ਕੀਤੀ ਜਾ ਸਕਦੀ। ਔਰਤ ਨਾਲ ਮਿਲਾਪ ਦੀ ਇਕ ਐਸੀ ਘੜੀ ਆਉਂਦੀ ਹੈ ਜਦੋਂ ਬੰਦਾ ਆਪਣੇ ਆਪ ਲਈ ਵੀ ਬਿਗ਼ਾਨਾ ਹੋ ਜਾਂਦਾ ਹੈ ਤੇ ਔਰਤ ਅੱਗੇ ਆਪਣਾ ਦਿਲ ਖੋਲ੍ਹ ਕੇ ਰਖ ਦਿੰਦਾ ਹੈ ਜਿਵੇਂ ਕੋਈ ਸ਼ਰਧਾਲੂ ਆਪਣੇ ਰੱਬ ਅੱਗੇ। ਜਦੋਂ

ਮੈਂ ਇਹ ਕਲਪਨਾ ਕਰਦਾ ਕਿ ਉਹ ਇਹ ਸਭ ਕੁਝ, ਜੋ ਸਿਰਫ਼ ਮੇਰਾ ਹੀ ਹੈ, ਕਿਸੇ ਹੋਰ ਨਾਲ ਲਿੰਗਕ ਨੇੜਤਾ ਦੇ ਪਲ ਦੱਸ ਸਕਦੀ ਹੈ ਤਾਂ ਮੇਰੀ ਦਸ਼ਾ ਬੁਰੀ ਹੋ ਜਾਂਦੀ, ਮੈਂ ਬੇਵਫ਼ਾਈ ਵਰਗੀ ਕਿਸੇ ਸ਼ੈ ਦੀ ਸੰਭਾਵਨਾ ਨੂੰ ਮਹਿਸੂਸ ਕਰਨ ਲੱਗ ਪੈਂਦਾ। ਹੋ ਸਕਦਾ ਹੈ ਕਿ ਇਹ ਖਦਸ਼ਾ ਹੀ ਈਰਖ਼ਾ ਦੀ ਜੜ੍ਹ ਹੋਵੇ।

ਮੈਂ ਮਹਿਸੂਸ ਕੀਤਾ ਕਿ ਇਸ ਤਰ੍ਹਾਂ ਦੀ ਜ਼ਿੰਦਗੀ ਮੈਨੂੰ ਆਪਣੇ ਰਾਹ ਤੋਂ ਲਾਂਭੇ ਹਟਾ ਸਕਦੀ ਹੈ। ਮੈਂ ਇਹ ਸੋਚਣਾ ਸ਼ੁਰੂ ਕਰ ਦਿੱਤਾ ਸੀ ਕਿ ਜ਼ਿੰਦਗੀ ਵਿਚ ਮੇਰੇ ਵਾਸਤੇ ਸਾਹਿਤ ਤੋਂ ਇਲਾਵਾ ਹੋਰ ਕੋਈ ਥਾਂ ਨਹੀਂ ਸੀ। ਉਹਨਾਂ ਹਾਲਤਾਂ ਵਿਚ ਕੰਮ ਕਰਨਾ ਅਸੰਭਵ ਸੀ।

ਜੀਵਨ ਨੇ ਮੈਨੂੰ ਇਹ ਸਿਖਾਇਆ ਹੋਇਆ ਸੀ ਕਿ ਗੁਣਾਂ ਔਗੁਣਾਂ ਵਾਲੇ ਲੋਕਾਂ ਨਾਲ ਬਣਾ ਕੇ ਰਖੀ ਜਾ ਸਕਦੀ ਸੀ ਅਤੇ ਉਹਨਾਂ ਵੱਲ ਸੁਹਿਰਦਤਾ ਦੀ ਭਾਵਨਾ ਤੇ ਸਤਿਕਾਰ ਵਿਚ ਕੋਈ ਕਮੀ ਵੀ ਨਹੀਂ ਆ ਸਕਦੀ। ਇਸ ਸਦਕਾ ਮੈਂ ਘਰ ਵਿਚ ਕਲੇਸ਼ ਪਾਉਣ ਤੋਂ ਬਚਿਆ ਰਿਹਾ। ਉਸ ਵੇਲੇ ਤਕ ਮੈਂ ਇਹ ਗੱਲ ਸਮਝ ਗਿਆ ਸਾਂ ਕਿ ਲੋਕ ਪਰਮ ਸੱਚੇ ਅਦਿਖ ਰੱਬ ਅੱਗੇ ਵਧ ਜਾਂ ਘਟ ਗੁਨਾਹਗਾਰ ਤਾਂ ਹੁੰਦੇ ਹੀ ਹਨ ਪਰ ਮਨੁੱਖਤਾ ਸਾਮ੍ਹਣੇ ਵੱਡੇ ਤੋਂ ਵੱਡੇ ਸਤਿਵਾਦੀ ਨਾਲੋਂ ਵੱਧ ਗੁਨਾਹਗਾਰ ਹੋਰ ਕੋਈ ਨਹੀਂ ਹੁੰਦਾ। ਸਤਿਵਾਦੀ ਉਹ ਦੈਂਤ ਹਨ ਜਿਹੜੇ ਬਦੀ ਤੇ ਨੇਕੀ ਦੇ ਸੰਗਮ ਵਿਚੋਂ ਪੈਦਾ ਹੋਏ ਹੁੰਦੇ ਹਨ। ਇਹ ਸੰਗਮ ਨੇਕੀ ਉਤੇ ਬਦੀ ਦੀ, ਜਾਂ ਬਦੀ ਉਤੇ ਨੇਕੀ ਦੀ ਹਿੰਸਾ ਦਾ ਸਿੱਟਾ ਨਹੀਂ ਹੈ, ਪਰ ਉਹਨਾਂ ਦੀ ਕਾਨੂੰਨੀ ਸ਼ਾਦੀ ਦਾ ਸੁਭਾਵਕ ਸਿੱਟਾ ਹੈ ਜਿਸ ਵਿਚ ਤਨਜ਼ੀ ਜ਼ਰੂਰਤ ਪਾਦਰੀ ਦਾ ਰੋਲ ਅਦਾ ਕਰਦੀ ਹੈ। ਸ਼ਾਦੀ ਇਕ ਰਹੱਸ ਹੈ ਜਿਸ ਦੀ ਸ਼ਕਤੀ ਨਾਲ ਦੋ ਤਿਖ਼ੀਆਂ ਵਿਰੋਧਤਾਈਆਂ ਲਗਭਗ ਹਮੇਸ਼ਾ ਹੀ ਸਾਧਾਰਨ ਜਿਹੀ ਸੂਝ ਵਾਲੇ ਇਨਸਾਨ ਨੂੰ ਜਨਮ ਦਿੰਦੀਆਂ ਹਨ। ਮੈਨੂੰ ਉਹਨਾਂ ਦਿਨਾਂ ਵਿਚ ਵਿਰੋਧਾਭਾਸ ਓਨੇ ਹੀ ਚੰਗੇ ਲਗਦੇ ਸਨ ਜਿੰਨੀ ਕਿਸੇ ਬੱਚੇ ਨੂੰ ਆਇਸ-ਕ੍ਰੀਮ। ਉਹਨਾਂ ਦਾ ਤਿਖ਼ਾਪਣ ਮੇਰੇ ਅੰਦਰ ਓਨੀ ਹੀ ਉਕਸਾਹਟ ਪੈਦਾ ਕਰਦਾ ਜਿੰਨੀ ਕੋਈ ਚੰਗੀ ਸ਼ਰਾਬ, ਅਤੇ ਸ਼ਬਦਾਂ ਦੀ ਵਿਰੋਧਾਭਾਸਤਾ ਤੱਥਾਂ ਦੇ ਕਠੋਰ, ਦੁਖ ਪਹੁੰਚਾਣ ਵਾਲੇ ਵਿਰੋਧਾਭਾਸਾਂ ਦੀ ਸ਼ਿਦਤ ਘਟਾ ਦਿੰਦੀ ਸੀ।

"ਮੈਨੂੰ ਜਾਪਦਾ ਹੈ ਕਿ ਜੇ ਮੈਂ ਚਲਿਆ ਜਾਵਾਂ ਤਾਂ ਚੰਗਾ ਰਹੇਗਾ," ਮੈਂ ਪਤਨੀ ਨੂੰ ਆਖਿਆ।

ਪੱਲ-ਕੁ ਸੋਚਣ ਮਗਰੋਂ ਉਹ ਸਹਿਮਤ ਹੋ ਗਈ:

"ਹਾਂ, ਤੇਰਾ ਖ਼ਿਆਲ ਠੀਕ ਏ! ਤੂੰ ਇਸ ਤਰ੍ਹਾਂ ਦੀ ਜ਼ਿੰਦਗੀ ਜੀ ਨਹੀਂ ਸਕਦਾ, ਮੈਂ ਇਹ ਗੱਲ ਸਮਝਦੀ ਹਾਂ!"

ਅਸੀਂ ਦੋਵੇਂ ਹੀ ਥੋੜ੍ਹਾ ਜਿਹਾ ਉਦਾਸ ਤੇ ਚੁੱਪ ਸਾਂ। ਅਸੀਂ ਇਕ ਦੂਜੇ ਨੂੰ ਘੁੱਟ ਕੇ ਗਲਵਕੜੀ ਪਾਈ ਹੋਈ ਸੀ। ਮੈਂ ਸ਼ਹਿਰ ਵਿਚੋਂ ਚਲਾ ਗਿਆ ਤੇ ਛੇਤੀ



18—1391

ਹੀ ਉਹ ਵੀ ਚਲੀ ਗਈ, ਅਦਾਕਾਰੀ ਕਰਨ ਵਾਸਤੇ। ਇੰਜ, ਮੇਰੇ ਪਹਿਲੇ ਪਿਆਰ ਦਾ ਕਿੱਸਾ ਖ਼ਤਮ ਹੋਇਆ—ਇਸ ਦੇ ਮਾੜੇ ਅੰਤ ਦੇ ਬਾਵਜੂਦ ਇਹ ਇਕ ਚੰਗਾ ਕਿੱਸਾ ਸੀ।

ਪਿਛੇ ਜਿਹੇ ਹੀ ਉਹ ਚਲ ਵਸੀ ਸੀ।

ਉਸ ਦੀ ਵਡਿਆਈ ਵਿਚ ਮੈਂ ਏਨੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਉਹ ਸਹੀ ਅਰਥਾਂ ਵਿਚ ਔਰਤ ਸੀ! ਉਹ ਜਾਣਦੀ ਸੀ ਕਿ ਜੋ ਕੁਝ ਵੀ ਕੋਲ ਹੈ ਸੀ ਉਸ ਨਾਲ ਹੀ ਨਿਰਬਾਹ ਕਰਨਾ ਚਾਹੀਦਾ ਹੈ। ਇਸ ਦੇ ਬਾਵਜੂਦ, ਉਸ ਦੇ ਵਾਸਤੇ ਹਰ ਦਿਨ ਕਿਸੇ ਤਿਉਹਾਰ ਦੀ ਪੂਰਬਲੀ ਸੰਧਿਆ ਹੁੰਦੀ ਸੀ। ਉਸ ਨੂੰ ਹਰ ਵੇਲੇ ਇਹੋ ਆਸ ਹੁੰਦੀ ਸੀ ਕਿ ਹਰ ਅਗਲੇ ਦਿਨ ਧਰਤੀ ਉਤੇ ਨਵੇਂ, ਅਸਾਧਾਰਨ ਫੁਲ ਖਿੜਨਗੇ, ਕਿਤਿਓਂ ਨਾ ਕਿਤਿਓਂ ਦਿਲਚਸਪ ਲੋਕ ਆਉਣਗੇ, ਗ਼ੈਰ-ਮਾਮੂਲੀ ਘਟਨਾਵਾਂ ਵਾਪਰਨਗੀਆਂ।

ਉਹ ਜੀਵਨ ਦੀਆਂ ਔਕੜਾਂ ਨੂੰ ਮਖ਼ੌਲਾਂ ਕਰਦੀ ਸੀ, ਨਫ਼ਰਤ ਕਰਦੀ ਸੀ, ਉਹਨਾਂ ਨੂੰ ਹਊ-ਪਰੇ ਕਰ ਛਡਦੀ ਸੀ ਜਿਵੇਂ ਮੱਛਰ ਨੂੰ ਹੱਥ ਮਾਰ ਕੇ ਉਡਾ ਦਈਦਾ ਹੈ। ਉਸ ਦਾ ਦਿਲ ਸਦਾ ਹੀ ਕਿਸੇ ਚੰਗੀ ਗੱਲ ਉਤੇ ਹੈਰਾਨੀ-ਭਰੀ ਖੁਸ਼ੀ ਲਈ ਤਿਆਰ ਰਹਿੰਦਾ ਸੀ। ਪਰ ਇਹ ਸਕੂਲ ਦੀ ਪੜ੍ਹੀ ਲਿਖੀ ਔਰਤ ਦੀ ਨਿਰਛਲ ਮਸਤੀ ਨਹੀਂ ਸੀ ਸਗੋਂ ਉਸ ਇਨਸਾਨ ਦੀ ਨਰੋਈ ਖੁਸ਼ੀ ਸੀ ਜਿਸ ਨੂੰ ਜੀਵਨ ਦੀਆਂ ਰੰਗ-ਬਰੰਗੀਆਂ, ਮਨੁੱਖੀ ਸੰਬੰਧਾਂ ਦੀਆਂ ਤ੍ਰਾਸਦਿਕ ਉਲਝਣਾਂ ਤੇ ਛੋਟੀਆਂ ਮੋਟੀਆਂ ਘਟਨਾਵਾਂ ਦਾ ਸਿਲਸਲਾ, ਜਿਹੜੀਆਂ ਧੁਪ ਵਿਚ ਕਿਣਕਿਆਂ ਵਾਂਗ ਲਿਸ਼ਕਾਰੇ ਮਾਰ ਜਾਂਦੀਆਂ ਹਨ—ਇਹ ਸਭ ਕੁਝ ਚੰਗਾ ਲਗਦਾ ਸੀ।

ਮੈਂ ਏਨਾ ਨਹੀਂ ਕਹਿ ਸਕਦਾ ਕਿ ਉਹ ਆਪਣੇ ਨਜ਼ਦੀਕੀਆਂ ਨੂੰ ਪਸੰਦ ਕਰਦੀ ਸੀ। ਨਹੀਂ, ਪਰ ਉਹਨਾਂ ਨੂੰ ਵੇਖਣਾ ਚਾਖਣਾ ਉਸ ਨੂੰ ਚੰਗਾ ਲਗਦਾ ਸੀ। ਉਹ ਪਤੀ ਤੇ ਪਤਨੀ ਜਾਂ ਪ੍ਰੇਮੀ ਤੇ ਪ੍ਰੇਮਣ ਵਿਚਕਾਰ ਜੀਵਨ ਦੇ ਆਮ ਝਗੜਿਆਂ ਝੇੜਿਆਂ ਨੂੰ ਵਧਾਉਂਦੀ ਸੀ ਜਾਂ ਗੁੰਝਲਦਾਰ ਬਣਾ ਦਿੰਦੀ ਸੀ। ਇਸ ਮਨੋਰਥ ਲਈ ਉਹ ਕਿਸੇ ਅੰਦਰ ਈਰਖ਼ਾ ਤੇ ਕਿਸੇ ਅੰਦਰ ਨੇੜਤਾ ਦੀ ਭਾਵਨਾ ਭੜਕਾ ਦਿੰਦੀ ਸੀ। ਇਹ ਖੇਡ, ਜਿਹੜੀ ਖ਼ਤਰੇ ਤੋਂ ਖ਼ਾਲੀ ਨਹੀਂ ਸੀ, ਉਸ ਨੂੰ ਖਿੱਚ ਪਾਉਂਦੀ ਸੀ।

"'ਦੁਨੀਆ ਵਿਚ ਇਸ਼ਕ ਤੇ ਭੁੱਖ ਦਾ ਹੀ ਰਾਜ ਏ' ਤੇ ਫ਼ਲਸਫ਼ਾ ਉਸ ਦੀ ਬਦਕਿਸਮਤੀ ਏ," ਉਹ ਕਿਹਾ ਕਰਦੀ ਸੀ। "ਪਿਆਰ ਦੀ ਖ਼ਾਤਰ ਜੀਊਣਾ ਹੀ ਜ਼ਿੰਦਗੀ ਦੀ ਸਭ ਤੋਂ ਅਹਿਮ ਗੱਲ ਏ।"

ਸਾਡੀ ਜਾਣ-ਪਛਾਣ ਦੇ ਲੋਕਾਂ ਵਿਚ ਰਾਜਕੀ ਬੈਂਕ ਦਾ ਇਕ ਕਲਰਕ ਵੀ ਸੀ; ਲਮਢੀਂਗ, ਸੁਕੜੂ ਜਿਹਾ। ਉਹ ਸਾਰਸ ਵਾਂਗ ਹੌਲੀ ਹੌਲੀ ਤੇ ਬੜੀ ਮਟਕ

ਨਾਲ ਤੁਰਦਾ ਸੀ, ਸਲੀਕੇ ਨਾਲ ਕਪੜੇ ਪਾਉਂਦਾ ਸੀ, ਆਪਣਾ ਬੜਾ ਖ਼ਿਆਲ ਰਖਦਾ ਸੀ, ਆਪਣੇ ਸੂਟ ਤੋਂ ਸਿਰਫ਼ ਉਸ ਨੂੰ ਹੀ ਦਿਸਦੇ ਧੂੜ ਦੇ ਕਿਣਕੇ ਆਪਣੀਆਂ ਹੱਡਲ, ਪੀਲੀਆਂ ਉਂਗਲਾਂ ਨਾਲ ਝਾੜਦਾ ਰਹਿੰਦਾ ਸੀ। ਬੁਨਿਆਦੀ ਵਿਚਾਰਾਂ ਜਾਂ ਪ੍ਰਭਾਵਸ਼ਾਲੀ ਸ਼ਬਦਾਂ ਤੋਂ ਉਸ ਨੂੰ ਚਿੜ ਸੀ ਮਾਨੋ ਉਸ ਦੀ ਭਾਰੀ ਤੇ ਟਿਚਨ ਜ਼ਬਾਨ ਉਤੇ ਉਹਨਾਂ ਵਿਚੋਂ ਕੋਈ ਵੀ ਆ ਨਹੀਂ ਸਕਦਾ ਸੀ। ਉਹ ਹੌਲੀ ਹੌਲੀ, ਪ੍ਰਭਾਵਸ਼ਾਲੀ ਤਰੀਕੇ ਨਾਲ ਬੋਲਦਾ ਸੀ ਤੇ ਕੋਈ ਦੋ-ਟੁਕ ਗੱਲ ਕਹਿਣ ਤੋਂ ਪਹਿਲਾਂ ਆਪਣੀਆਂ ਵਿਰਲੀਆਂ ਲਾਲ ਮੁੱਛਾਂ ਨੂੰ ਆਪਣੀਆਂ ਠੰਡੀਆਂ ਉਂਗਲਾਂ ਨਾਲ ਸਵਾਰ ਲੈਂਦਾ ਸੀ।

"ਸਮਾਂ ਬੀਤਣ ਦੇ ਨਾਲ ਨਾਲ ਰਸਾਇਣਕ ਵਿਗਿਆਨ ਦੀ ਕੱਚੇ ਮਾਲ ਦੀ ਪ੍ਰਾਸੈਸਿੰਗ ਕਰਨ ਵਾਲੀ ਸਨਅਤ ਵਿਚ ਅਹਿਮੀਅਤ ਵਧਦੀ ਜਾ ਰਹੀ ਏ। ਔਰਤਾਂ ਬਾਰੇ ਇਹ ਬਿਲਕੁਲ ਠੀਕ ਆਖਿਆ ਗਿਆ ਏ ਕਿ ਉਹ ਨਖ਼ਰੇਬਾਜ਼ ਹੁੰਦੀਆਂ ਨੇ। ਪਤਨੀ ਤੇ ਮਸ਼ੂਕਾ ਵਿਚਕਾਰ ਸਰੀਰਕ ਪੱਖੋਂ ਕੋਈ ਅੰਤਰ ਨਹੀਂ ਹੁੰਦਾ, ਬਸ ਕਾਨੂੰਨੀ ਫਰਕ ਹੀ ਹੁੰਦੈ।"

ਮੈਂ ਪਤਨੀ ਨੂੰ ਗੰਭੀਰਤਾ ਨਾਲ ਪੁੱਛਿਆ:

"ਕੀ ਤੂੰ ਅਜੇ ਵੀ ਇਹ ਦਾਅਵਾ ਕਰ ਸਕਦੀ ਏ ਕਿ ਨੋਟਰੀਆਂ ਨੂੰ ਖੰਭ ਲੱਗੇ ਹੁੰਦੇ ਨੇ?"

ਉਸ ਨੇ ਗੁਨਾਹ ਦੇ ਅਹਿਸਾਸ ਤੇ ਉਦਾਸੀ ਵਿਚ ਜਵਾਬ ਦਿੱਤਾ:

"ਓ ਨਹੀਂ, ਗੱਲ ਇਹ ਨਹੀਂ ਏ, ਪਰ ਮੈਂ ਅਜੇ ਵੀ ਇਹ ਦਾਅਵਾ ਕਰਦੀ ਹਾਂ ਕਿ ਹਾਥੀਆਂ ਨੂੰ ਉਬਲੇ ਹੋਏ ਆਂਡੇ ਖਵਾਉਣਾ ਹਾਸੋਹੀਣੀ ਗੱਲ ਏ!"

ਸਾਡੇ ਦੋਸਤ ਨੇ ਦੋ ਕੁ ਮਿੰਟ ਇਸ ਤਰ੍ਹਾਂ ਦੀ ਗਲਬਾਤ ਸੁਣ ਕੇ ਬੜੇ ਗਹਿਰੇ ਅੰਦਾਜ਼ ਨਾਲ ਆਖਿਆ:

"ਮੈਨੂੰ ਲਗਦੈ ਕਿ ਤੁਸੀਂ ਇਹ ਸਭ ਗੱਲਾਂ ਸੰਜੀਦਗ੍ਹੀ ਨਾਲ ਬਿਲਕੁਲ ਨਹੀਂ ਕਰ ਰਹੇ।"

ਇਕ ਵਾਰੀ ਉਸ ਦਾ ਗੋਡਾ ਮੇਜ਼ ਦੀ ਇਕ ਲੱਤ ਨਾਲ ਬੜੇ ਜ਼ੋਰ ਨਾਲ ਵੱਜਾ ਤੇ ਉਸ ਦਾ ਚਿਹਰਾ ਪੀੜ ਨਾਲ ਵੱਟੋ ਵੱਟ ਹੋ ਗਿਆ। ਉਸ ਨੇ ਪੂਰੇ ਵਿਸ਼ਵਾਸ ਨਾਲ ਆਖਿਆ:

"ਘਣਤਾ ਪਦਾਰਥ ਦਾ ਇਕ ਨਿਰਵਿਵਾਦ ਗੁਣ ਏ...."

ਕਦੀ ਕਦੀ ਇੰਜ ਹੁੰਦਾ ਸੀ ਕਿ ਉਸ ਨੂੰ ਵਿਦਾ ਕਰਨ ਮਗਰੋਂ ਜੋਸ਼ ਤੇ ਖੁਸ਼ੀ ਵਿਚ ਚਹਿਕੀ ਮੇਰੀ ਪਤਨੀ ਮੇਰੇ ਗੋਡਿਆਂ ਉਤੇ ਲੰਮੀ ਪੈ ਕੇ ਆਖਿਆ ਕਰਦੀ ਸੀ:

"ਤੂੰ ਵੇਖਿਐ, ਉਹ ਕਿੱਡਾ ਵੱਡਾ ਮੂਰਖ ਏ! ਹਰ ਗੱਲ ਵਿਚ ਮੂਰਖ਼, ਇਥੋਂ

ਤਕ ਕਿ ਉਸ ਦੀ ਤੋਰ, ਹਰਕਤਾਂ—ਹਰ ਗੱਲ ਵਿਚ ਮੂਰਖਤਾ ਏ। ਉਹ ਮੈਨੂੰ ਕਿਸੇ ਨਮੂਨੇ ਦੇ ਤੌਰ 'ਤੇ ਚੰਗਾ ਲਗਦੈ। ਤੂੰ ਮੇਰੀਆਂ ਗੱਲ੍ਹਾਂ ਉਤੇ ਹੱਥ ਫੇਰੀਂ!"

ਉਸ ਨੂੰ ਇਹ ਬੜਾ ਚੰਗਾ ਲਗਦਾ ਸੀ ਜਦੋਂ ਮੈਂ ਆਪਣੀਆਂ ਉਂਗਲਾਂ ਨਾਲ ਉਸ ਦੇ ਚਿਹਰੇ ਨੂੰ ਮਾੜਾ ਜਿਹਾ ਛੁੰਹਦਾ ਤੇ ਉਸ ਦੀਆਂ ਪਿਆਰੀਆਂ ਪਿਆਰੀਆਂ ਅੱਖਾਂ ਹੇਠ ਮਹੀਨ ਝੁਰੜੀਆਂ ਉਤੇ ਹੌਲੀ ਹੌਲੀ ਪੋਟੇ ਫੇਰਦਾ। ਉਹ ਮੇਰੇ ਨਾਲ ਢੋਅ ਲਾ ਕੇ ਬੈਠੀ ਹੋਈ ਬਿੱਲੀ ਵਾਂਗ ਅੱਖਾਂ ਸੁੰਗੇੜ ਕੇ ਮਿਆਉਂ ਮਿਆਉਂ ਕਰਦੀ:

"ਲੋਕ ਕਿੰਨੇ ਦਿਲਚਸਪ ਹੁੰਦੇ ਨੇ! ਇਥੋਂ ਤਕ ਕਿ ਜਦੋਂ ਕੋਈ ਮਨੁੱਖ ਦੂਸਰੇ ਸਾਰਿਆਂ ਵਿਚ ਦਿਲਚਸਪੀ ਪੈਦਾ ਨਾ ਕਰਦਾ ਹੋਵੇ, ਮੇਰੇ ਅੰਦਰ ਉਤਸੁਕਤਾ ਪੈਦਾ ਕਰ ਦਿੰਦੈ। ਮੇਰਾ ਉਸ ਦੇ ਅੰਦਰ, ਕਿਸੇ ਡੱਬੇ ਦੇ ਅੰਦਰ ਵਾਂਗ ਝਾਤ ਮਾਰਨ ਨੂੰ ਜੀਅ ਕਰਦੈ,—ਕੀ ਪਤੈ, ਉਥੇ ਕੋਈ ਐਸੀ ਚੀਜ਼ ਹੋਵੇ ਜਿਹੜੀ ਹੋਰ ਕਿਸੇ ਨੇ ਕਦੀ ਵੀ ਨਾ ਵੇਖੀ ਹੋਵੇ, ਤੇ ਕੇਵਲ ਮੈਂ ਹੀ ਸਭ ਤੋਂ ਪਹਿਲਾਂ ਉਸ ਨੂੰ ਵੇਖਾਂਗੀ।"

ਉਹ "ਕਿਸੇ ਵਲੋਂ ਨਾ ਵੇਖੀ ਹੋਈ ਚੀਜ਼" ਦੀ ਭਾਲ ਬਿਨਾਂ ਕਿਸੇ ਆਡੰਬਰ ਦੇ ਕਰਦੀ ਸੀ। ਉਹ ਕਿਸੇ ਬੱਚੇ ਵਾਂਗ ਬੜੀ ਤਸੱਲੀ ਤੇ ਉਤਸੁਕਤਾ ਦੀ ਭਾਵਨਾ ਨਾਲ ਲੱਭ ਰਹੀ ਲਗਦੀ ਸੀ ਜਿਹੜਾ ਕਿਸੇ ਅਣਪਛਾਤੇ ਕਮਰੇ ਵਿਚ ਪਹਿਲੀ ਵਾਰੀ ਆਇਆ ਹੋਵੇ। ਕਦੀ ਕਦੀ ਉਹ ਸਚਮੁੱਚ ਹੀ ਕਿਸੇ ਬੇਹਦ ਅਰੋਚਕ ਮਨੁੱਖ ਦੀਆਂ ਬੁਝੀਆਂ ਜਿਹੀਆਂ ਅੱਖਾਂ ਵਿਚ ਤਣਾਓ-ਭਰੇ ਵਿਚਾਰਾਂ ਦੀ ਲਿਸ਼ਕ ਪੈਦਾ ਕਰ ਦਿੰਦੀ ਸੀ, ਪਰ ਬਹੁਤੀ ਵਾਰੀ ਉਸ ਉਤੇ ਕਬਜ਼ਾ ਜਮਾਉਣ ਦੀ ਅਹਿਮਕਾਨਾ ਖ਼ਾਹਿਸ਼ ਪੈਦਾ ਕਰ ਦਿੰਦੀ ਸੀ।

ਉਹ ਆਪਣੇ ਬਦਨ ਦੀ ਪ੍ਰਸੰਸਾ ਕਰਦੀ ਸੀ, ਅਤੇ ਜਦੋਂ ਸ਼ੀਸ਼ੇ ਸਾਮ੍ਹਣੇ ਨੰਗੀ ਖਲੋਤੀ ਹੁੰਦੀ ਤਾਂ ਕਹਿੰਦੀ:

"ਔਰਤ ਕਿੰਨੀ ਖ਼ੂਬਸੂਰਤ ਬਣਾਈ ਗਈ ਏ! ਉਸ ਦੇ ਜਿਸਮ ਵਿਚ ਕਿੰਨੀ ਇਕਸੁਰਤਾ ਏ!"

ਉਹ ਆਖਦੀ ਹੁੰਦੀ ਸੀ:

"ਜਦੋਂ ਮੈਂ ਚੰਗੇ ਕਪੜੇ ਪਾਏ ਹੁੰਦੇ ਨੇ ਤਾਂ ਮੈਂ ਆਪਣੇ ਆਪ ਨੂੰ ਵਧੇਰੇ ਸਿਹਤਮੰਦ, ਵਧੇਰੇ ਤਗੜੀ ਤੇ ਸਿਆਣੀ ਮਹਿਸੂਸ ਕਰਦੀ ਹਾਂ!"

ਅਤੇ ਹੈ ਵੀ ਇਸ ਤਰ੍ਹਾਂ ਸੀ: ਜਦੋਂ ਉਸ ਨੇ ਸੁਹਣੇ ਕਪੜੇ ਸੁਚੱਜ ਨਾਲ ਪਾਏ ਹੁੰਦੇ ਤਾਂ ਉਹ ਬੜੀ ਖੁਸ਼ਰਹਿਣੀ ਤੇ ਸਿਆਣੀ ਲਗਦੀ ਸੀ, ਉਸ ਦੀਆਂ ਅੱਖਾਂ ਵਿਚ ਜਿੱਤ ਦੀ ਚਮਕ ਹੁੰਦੀ ਸੀ। ਉਹ ਆਪਣੇ ਵਾਸਤੇ ਛੀਂਟ ਦੀਆਂ ਫ਼ਰਾਕਾਂ ਬੜੀ ਹੀ ਸੁਹਣੀ ਤਰ੍ਹਾਂ ਸੀਊਂ ਲੈਂਦੀ ਹੁੰਦੀ ਸੀ, ਅਤੇ ਉਹਨਾਂ ਨੂੰ ਰੇਸ਼ਮ ਜਾਂ ਮਖਮਲ ਦੀਆਂ ਸਮਝ ਕੇ ਪਾਉਂਦੀ ਸੀ। ਉਸ ਨੇ ਕਪੜੇ ਭਾਵੇਂ ਬੜੇ ਸਾਦੇ

ਤਰੀਕੇ ਨਾਲ ਪਾਏ ਹੁੰਦੇ ਸਨ ਪਰ ਫਿਰ ਵੀ ਉਹ ਬੜੀ ਛਬੀਲੀ ਲਗਦੀ ਸੀ। ਦੂਸਰੀਆਂ ਔਰਤਾਂ ਇਹ ਪਹਿਰਾਵੇ ਵੇਖ ਵੇਖ ਉਸ ਦੀ ਪ੍ਰਸੰਸਾ ਕਰਦੀਆਂ। ਹਾਂ, ਇਹ ਠੀਕ ਹੈ ਕਿ ਹਮੇਸ਼ਾ ਸੱਚੇ ਦਿਲੋਂ ਨਹੀਂ, ਹਮੇਸ਼ਾ ਰੌਲਾ ਪਾ ਕੇ। ਉਹ ਮੇਰੀ ਪਤਨੀ ਨਾਲ ਈਰਖ਼ਾ ਕਰਦੀਆਂ, ਅਤੇ ਮੈਨੂੰ ਯਾਦ ਹੈ ਕਿ ਉਹਨਾਂ ਵਿਚੋਂ ਇਕ ਜਣੀ ਨੇ ਉਦਾਸੀ ਨਾਲ ਕਿਹਾ ਸੀ:

"ਮੇਰੀ ਫ਼ਰਾਕ ਤੁਹਾਡੀ ਨਾਲੋਂ ਤਿਗੁਣੀ ਮਹਿੰਗੀ ਏ ਪਰ ਦਸ ਗੁਣਾ ਘਟੀਆ ਏ। ਮੈਨੂੰ ਤਾਂ ਤੁਹਾਡੇ ਵੱਲ ਵੇਖ ਕੇ ਰਸ਼ਕ ਜਿਹਾ ਹੋਣ ਲੱਗ ਪੈਂਦੈ!"

ਨਿਰਸੰਦੇਹ, ਔਰਤਾਂ ਉਸ ਨੂੰ ਪਸੰਦ ਨਹੀਂ ਕਰਦੀਆਂ ਸਨ ਅਤੇ ਸਾਡੇ ਪਰਿਵਾਰ ਬਾਰੇ ਗ਼ਲਤ ਅਫ਼ਵਾਹਾਂ ਫੈਲਾਉਂਦੀਆਂ ਰਹਿੰਦੀਆਂ ਸਨ। ਮੇਰੀ ਜਾਣ-ਪਛਾਣ ਵਾਲੀ ਇਕ ਕਮਪੌਂਡਰ ਨੇ, ਜਿਹੜੀ ਜਿੰਨੀ ਸੁਹਣੀ ਉਨੀ ਹੀ ਕੁਚੱਜੀ ਸੀ, ਹਮਦਰਦੀ ਜਤਾਉਂਦਿਆਂ ਮੈਨੂੰ ਸਾਵਧਾਨ ਕੀਤਾ ਸੀ:

"ਇਹ ਔਰਤ ਤੁਹਾਡਾ ਸਾਰਾ ਲਹੂ ਪੀ ਕੇ ਛੱਡੇਗੀ!"

ਆਪਣੀ ਪਹਿਲੀ ਪਤਨੀ ਨਾਲ ਜੀਵਨ ਬਤੀਤ ਕਰਦਿਆਂ ਮੈਂ ਕਈ ਗੱਲਾਂ ਸਿਖ ਲਈਆਂ ਸਨ। ਪਰ ਇਹ ਗੱਲ ਮੈਨੂੰ ਡਾਢਾ ਤੜਫ਼ਾਈ ਰਖਦੀ ਸੀ ਕਿ ਮੇਰੇ ਅਤੇ ਉਹਦੇ ਵਿਚਕਾਰ ਬੜਾ ਅੰਤਰ ਸੀ।

ਮੇਰੇ ਵਾਸਤੇ ਜੀਵਨ ਇਕ ਗੰਭੀਰ ਕਾਰਜ ਸੀ। ਮੈਂ ਜੀਵਨ ਵਿਚ ਬਹੁਤ ਕੁਝ ਵੇਖ-ਹੰਢਾ ਚੁੱਕਾ ਸਾਂ, ਬੜਾ ਸੋਚਿਆ ਕਰਦਾ ਸਾਂ ਤੇ ਹਮੇਸ਼ਾ ਭੈ ਦੇ ਮਾਹੌਲ ਵਿਚ ਰਹਿੰਦਾ ਸਾਂ। ਮੇਰੀ ਆਤਮਾ ਅੰਦਰ ਉਹ ਸਵਾਲ ਖੌਰੂ ਪਾ ਰਹੇ ਸਨ ਜਿਹੜੇ ਉਸ ਸ਼ਾਨਦਾਰ ਔਰਤ ਲਈ ਬਿਲਕੁਲ ਓਪਰੇ ਸਨ।

ਇਕ ਦਿਨ ਮੈਂ ਬਾਜ਼ਾਰ ਵਿਚ ਵੇਖਿਆ ਕਿ ਕਿਸੇ ਪੁਲਸੀਏ ਨੇ ਇਕ ਬੜੇ ਹੀ ਸਾਊ, ਪਰ ਕਾਣੇ ਬੁੱਢੇ ਯਹੂਦੀ ਨੂੰ ਇਸ ਲਈ ਕੁੱਟ ਕੱਢਿਆ ਸੀ ਕਿ ਉਸ ਨੇ ਜਿਵੇਂ ਕਿਸੇ ਦੁਕਾਨਦਾਰ ਕੋਲੋਂ ਸੁਆਂਜਣੇ ਦੀ ਇਕ ਗੁੱਛੀ ਚੁਰਾ ਲਈ ਸੀ। ਮੈਂ ਬੁੱਢੇ ਨੂੰ ਗਲੀ ਵਿਚ ਵੇਖਿਆ ਸੀ। ਉਹ ਘੱਟੇ ਨਾਲ ਲੱਥਪੱਥ ਸੀ, ਹੌਲੀ ਹੌਲੀ ਤੁਰਿਆ ਜਾ ਰਿਹਾ ਸੀ, ਉਸ ਦੀ ਤੋਰ ਵਿਚ ਕੋਈ ਅਣਖ ਸੀ ਜਿਵੇਂ ਕਿਸੇ ਤਸਵੀਰ ਵਿਚ ਹੁੰਦੀ ਹੈ। ਉਸ ਦੀ ਵੱਡੀ, ਕਾਲੀ ਅੱਖ ਬੱਦਲਹੀਣ, ਝੁਲਸਾਊ ਅਸਮਾਨ ਵੱਲ ਵੇਖੀ ਜਾ ਰਹੀ ਸੀ ਅਤੇ ਉਸ ਦੇ ਪਾਟੇ ਹੋਏ ਬੁੱਲ੍ਹ ਵਿਚੋਂ ਲਹੂ ਉਸ ਦੀ ਲੰਮੀ ਦਾੜ੍ਹੀ ਉਤੇ ਵਗਦਾ ਹੋਇਆ ਵਾਲਾਂ ਦੀ ਚਾਂਦੀ ਨੂੰ ਸੁਰਖ਼ ਬਣਾਈ ਜਾ ਰਿਹਾ ਸੀ।

ਇਸ ਘਟਨਾ ਨੂੰ ਤੀਹ ਸਾਲ ਹੋ ਗਏ ਹਨ, ਪਰ ਮੈਨੂੰ ਅੱਜ ਵੀ ਅਸਮਾਨ ਵੱਲ ਉੱਠੀ ਹੋਈ ਉਹ ਅੱਖ ਦਿਖਾਈ ਦੇ ਰਹੀ ਹੈ ਜਿਸ ਵਿਚ ਕੋਈ ਮੂਕ ਮਿਹਣਾ ਸੀ, ਮੈਨੂੰ ਅੱਜ ਵੀ ਉਸ ਬੁੱਢੇ ਦੇ ਸੂਈਆਂ ਵਰਗੇ, ਚਾਂਦੀ ਰੰਗੇ ਭਰਵੱਟੇ ਕੰਬਦੇ

ਹੋਏ ਵਿਖਾਈ ਦਿੰਦੇ ਹਨ। ਕਿਸੇ ਮਨੁੱਖ ਦੀ ਹੋਈ ਬੇਇਜ਼ਤੀ ਨੂੰ ਭੁਲਾਇਆ ਨਹੀਂ ਜਾ ਸਕਦਾ। ਹਾਂ, ਇਹ ਕਦੇ ਵੀ ਨਹੀਂ ਭੁਲਾਈ ਜਾ ਸਕੇਗੀ!

ਮੈਂ ਢਹਿੰਦੀਆਂ ਕਲਾਂ ਵਿਚ ਘਰ ਪੁੱਜਾ, ਕ੍ਰੋਧ ਤੇ ਮਾਯੂਸੀ ਮੇਰੇ ਦਿਲ ਨੂੰ ਵਲੂੰਧਰੀ ਜਾ ਰਹੇ ਸਨ। ਇਹੋ ਜਿਹੇ ਪ੍ਰਭਾਵ ਮੈਨੂੰ ਜੀਵਨ ਦੀ ਹੱਦ ਵਿਚੋਂ ਬਾਹਰ ਕੱਢ ਮਾਰਦੇ ਸਨ, ਮੈਂ ਜੀਵਨ ਵਿਚ ਇਕ ਪਰਾਇਆ ਮਨੁੱਖ ਬਣ ਜਾਂਦਾ ਸਾਂ, ਅਜਿਹਾ ਮਨੁੱਖ ਜਿਸ ਨੂੰ ਤਸੀਹ਼ੇ ਦੇਣ ਦੀ ਖ਼ਾਤਰ ਜਾਣਬੁਝ ਕੇ ਦੁਨੀਆ ਵਿਚ ਹਰ ਗੰਦੀ ਤੋਂ ਗੰਦੀ, ਫਿੱਕੀ ਤੋਂ ਫਿੱਕੀ ਤੇ ਭਿਆਨਕ ਤੋਂ ਭਿਆਨਕ ਸ਼ੈ ਵਿਖਾਈ ਜਾਂਦੀ ਜਿਹੜੀ ਮੇਰੀ ਆਤਮਾ ਦਾ ਅਪਮਾਨ ਕਰ ਸਕਦੀ ਹੋਵੇ। ਸੋ, ਇਹਨਾਂ ਘੜੀਆਂ, ਇਹਨਾਂ ਦਿਨਾਂ ਦੌਰਾਨ ਮੈਂ ਬੜਾ ਸਾਫ਼ ਸਾਫ਼ ਵੇਖ ਲਿਆ ਕਿ ਮੇਰਾ ਸਭ ਤੋਂ ਨਜ਼ਦੀਕੀ ਮਨੁੱਖ ਵੀ ਮੇਰੇ ਤੋਂ ਕਿੰਨਾ ਦੂਰ ਸੀ।

ਜਦੋਂ ਮੈਂ ਉਸ ਨੂੰ ਯਹੂਦੀ ਦੇ ਕੁੱਟੇ ਜਾਣ ਵਾਲੀ ਗੱਲ ਸੁਣਾਈ ਤਾਂ ਉਹ ਬੜੀ ਹੈਰਾਨ ਹੋਈ।

''ਤੇ ਏਨੀ ਗੱਲ ਬਦਲੇ ਤੂੰ ਆਪਣਾ ਦਿਮਾਗ਼ ਖ਼ਰਾਬ ਕਰੀ ਜਾ ਰਿਹੈਂ? ਓ, ਤੇਰੀਆਂ ਨਸਾਂ ਕਿੰਨੀਆਂ ਕਮਜ਼ੋਰ ਨੇ!''

ਇਸ ਮਗਰੋਂ ਉਸ ਨੇ ਪੁੱਛਿਆ:

''ਤੂੰ ਕਹਿੰਦੈਂ ਕਿ ਬੁੱਢਾ ਬੜਾ ਸੁਹਣਾ ਸੀ? ਪਰ ਉਹ ਸੁਹਣਾ ਕਿਵੇਂ ਹੋ ਸਕਦਾ ਜੇ ਉਹ ਕਾਣਾ ਸੀ?''

ਉਸ ਦਾ ਹਰ ਦੁਖ, ਕਸ਼ਟ ਨਾਲ ਵੈਰ ਸੀ, ਉਸ ਨੂੰ ਬਦਨਸੀਬੀ ਦੀਆਂ ਗੱਲਾਂ ਸੁਣਨੀਆਂ ਚੰਗੀਆਂ ਨਹੀਂ ਲਗਦੀਆਂ ਸਨ, ਸਰੋਦੀ ਕਵਿਤਾਵਾਂ ਉਸ ਨੂੰ ਰਤਾ ਵੀ ਟੁੰਬਦੀਆਂ ਨਹੀਂ ਸਨ, ਉਸ ਦੇ ਛੋਟੇ ਜਿਹੇ, ਖੁਸ਼ਰਹਿਣੇ ਦਿਲ ਵਿਚ ਮਨੁੱਖੀ ਹਮਦਰਦੀ ਦੀ ਭਾਵਨਾ ਕਦੀ ਕਦਾਈਂ ਹੀ ਪੈਦਾ ਹੁੰਦੀ ਸੀ। ਉਸ ਦੇ ਮਨ-ਪਸੰਦ ਕਵੀ ਸਨ—ਹਾਈਨੇ, ਜਿਹੜਾ ਆਪਣੇ ਕਸ਼ਟਾਂ ਉਤੇ ਹੱਸਦਾ ਹੁੰਦਾ ਸੀ, ਅਤੇ ਬੇਰਾਂਜੇ।

ਜੀਵਨ ਪ੍ਰਤੀ ਉਸ ਦਾ ਰਵਾਈਆ ਕਿਸੇ ਜਾਦੂਗਰ ਦੀ ਹੱਥ-ਚਲਾਕੀ ਵਿਚ ਬੱਚੇ ਦੇ ਵਿਸ਼ਵਾਸ ਵਰਗਾ ਸੀ, ਜਿਸ ਨੂੰ ਵਿਖਾਈ ਗਈ ਹਰ ਚਲਾਕੀ ਦਿਲਚਸਪ ਲਗਦੀ ਹੈ ਪਰ ਸਭ ਤੋਂ ਦਿਲਚਸਪ ਅਜੇ ਵਿਖਾਈ ਜਾਣ ਵਾਲੀ ਹੁੰਦੀ ਹੈ। ਇਹ ਹੋਰ ਘੜੀ ਪਲ ਤਕ, ਹੋ ਸਕਦਾ ਹੈ, ਅਗਲੇ ਦਿਨ, ਪਰ ਜ਼ਰੂਰ ਵਿਖਾਈ ਜਾਵੇਗੀ।

ਮੈਂ ਸੋਚਦਾ ਹਾਂ ਕਿ ਆਪਣੀ ਮੌਤ ਦੀ ਘੜੀ ਵੀ ਉਸ ਨੂੰ ਇਸ ਆਖ਼ਰੀ, ਸਮਝ ਤੋਂ ਬਿਲਕੁਲ ਬਾਹਰੀ, ਹੈਰਾਨੀ ਦੀ ਹੱਦ ਤਕ ਕਮਾਲ ਦੀ ਹੱਥ-ਚਲਾਕੀ ਵੇਖਣ ਦੀ ਆਸ ਸੀ।

**1923**

# ਨੋਟ

## ਮਕਾਰ ਚੁਦਰਾ

ਇਹ ਕਹਾਣੀ ਸਭ ਤੋਂ ਪਹਿਲਾਂ 1892 ਵਿਚ ਅਖ਼ਬਾਰ ''ਕੋਹਕਾਫ਼'' (ਤਿਫ਼ਲਿਸ) ਵਿਚ ਛਪੀ ਸੀ। ਲੇਖਕ: ਮ. ਗੋਰਕੀ।

''ਮਕਾਰ ਚੁਦਰਾ'' ਗੋਰਕੀ ਦੀ ਪਹਿਲੀ ਕਹਾਣੀ ਹੈ ਜਿਹੜੀ ਕਦੀ ਪ੍ਰਕਾਸ਼ਤ ਹੋਈ ਸੀ। ਇਸ ਕਹਾਣੀ ਦੇ ਨਾਲ ਹੀ ਫ਼ਰਜ਼ੀ ਨਾਂ—ਮ. ਗੋਰਕੀ—ਵੀ ਹੋਂਦ ਵਿਚ ਆ ਗਿਆ। ਆਪਣੇ ਸੰਸਮਰਣਾਂ ਵਿਚ ਗੋਰਕੀ ਦੇ ਇਕ ਦੋਸਤ, ਪੁਰਾਣੇ ਇਨਕਲਬੀਏ–ਲੋਕਹਿਤੈਸ਼ੀ ਅ. ਮ. ਕਾਲਿਯੂਜ਼ੁਨੀ ਨੇ ਲਿਖਿਆ ਸੀ: ''ਅਲੈਕਸੇਈ ਮੈਕਸੀਮੋਵਿਚ ਨੇ ਆਪਣਾ ਫਰਜ਼ੀ ਨਾਂ ਆਪ ਹੀ ਪਾਇਆ ਸੀ। ਮਗਰੋਂ ਉਸ ਨੇ ਮੈਨੂੰ ਕਿਹਾ ਸੀ, 'ਮੈਂ ਸਾਹਿਤ ਵਿਚ 'ਪੇਸ਼ਕੋਵ' ਤਾਂ ਨਹੀਂ ਲਿਖ ਸਕਦਾ।'''

ਕਹਾਣੀ ''ਮਕਾਰ ਚੁਦਰਾ'' ਲਿਖਣ ਦਾ ਵਿਚਾਰ ਤਿਫ਼ਲਿਸ (ਜਾਰਜੀਆ) ਵਿਚ ਪੈਦਾ ਹੋਇਆ ਸੀ ਤੇ ਉਥੇ ਹੀ ਇਸ ਨੂੰ ਅਮਲੀ ਰੂਪ ਦਿੱਤਾ ਗਿਆ ਸੀ। ਇਸ ਬਾਰੇ ਖ਼ੁਦ ਲੇਖਕ ਅਤੇ ਉਸ ਨੂੰ ਚੰਗੀ ਤਰ੍ਹਾਂ ਜਾਣਨ ਵਾਲੇ ਸਮਕਾਲੀ ਕਈ ਸਬੂਤ ਛੱਡ ਗਏ ਨੇ। 1931 ਵਿਚ, ਜਦੋਂ ਸੋਵੀਅਤ ਜਾਰਜੀਆ ਦੀ ਦਸਵੀਂ ਵਰ੍ਹੇਗੰਢ ਦੇ ਜਸ਼ਨ ਮਨਾਏ ਜਾ ਰਹੇ ਸਨ, ਗੋਰਕੀ ਨੇ ਲਿਖਿਆ ਸੀ:

''ਸ਼ਾਨਦਾਰ ਤਿਓਹਾਰ, ਜਿਸ ਦੇ ਜਸ਼ਨਾਂ ਵਿਚ ਮੈਂ ਇਕ ਮਸਕੀਨ ਜਿਹੇ ਦਰਸ਼ਕ ਵਜੋਂ ਹਿੱਸਾ ਲੈਣਾ ਤੇ ਉਸ ਜਾਰਜੀਆ ਨੂੰ ਮੁੜ ਚੇਤੇ ਕਰਨਾ ਚਾਹੁੰਦਾ ਹਾਂ ਜਿਹੋ ਜਿਹਾ ਮੈਂ ਚਾਲੀ ਸਾਲ ਪਹਿਲਾਂ ਵੇਖਿਆ ਸੀ, ਤਿਫ਼ਲਿਸ ਸ਼ਹਿਰ ਦਾ ਚੇਤਾ ਕਰਨਾ ਚਾਹੁੰਦਾ ਹਾਂ ਜਿਥੇ ਮੈਂ ਸਾਹਿਤ ਲਿਖਣ ਦਾ ਕੰਮ ਸ਼ੁਰੂ ਕੀਤਾ ਸੀ।

ਮੈਂ ਇਹ ਕਦੀ ਵੀ ਨਹੀਂ ਭੁੱਲਦਾ ਕਿ ਇਸੇ ਸ਼ਹਿਰ ਵਿਚ ਮੈਂ ਉਸ ਰਾਹ ਉਤੇ ਬੇਯਕੀਨੀ ਜਿਹੀ ਨਾਲ ਪਹਿਲਾ ਕਦਮ ਚੁਕਿਆ ਸੀ ਜਿਸ ਉਤੇ ਚਲਦਿਆਂ ਮੈਨੂੰ ਚਾਰ ਦਹਾਕੇ ਹੋ ਚੁੱਕੇ ਹਨ। ਇਹ ਸੋਚਿਆ ਜਾ ਸਕਦਾ ਹੈ ਕਿ ਇਸ ਦੇਸ ਦੀ ਸ਼ਾਨਦਾਰ ਕੁਦਰਤ ਤੇ ਉਸ ਦੇ ਲੋਕਾਂ ਦੀ ਰੁਮਾਂਚਕ ਕੋਮਲਤਾ ਹੀ ਅਜਿਹੀਆਂ ਦੋ ਸ਼ਕਤੀਆਂ ਸਨ ਜਿਨ੍ਹਾਂ ਨੇ ਮੈਨੂੰ ਇੱਕ ਭੌਂਦੂ ਤੋਂ ਸਾਹਿਤਕਾਰ ਬਣਾ ਦਿੱਤਾ।''

ਗੋਰਕੀ ਦੀ ਪਲੇਠੀ ਕਹਾਣੀ ਕਈ ਸਾਲਾਂ ਤੋਂ ਰੰਗ-ਮੰਚ ਉਤੇ, ਤੇ ਖ਼ਾਸ ਕਰਕੇ, ਸੰਗੀਤ ਵਿਚ ਆਪਣਾ ਜੀਵਨ ਭੋਗਦੀ ਆ ਰਹੀ ਹੈ।

ਇਤਾਲਵੀ ਸੰਗੀਤਕਾਰ ਬਿਆਨਸ਼ੀਨੀ ਨੇ "ਮਕਾਰ ਚੁਦਰਾ" ਦੀ ਕਥਾ ਦੇ ਆਧਾਰ ਉਤੇ ਓਪੇਰਾ "ਰਾਦਾ" ਲਿਖਿਆ ਹੈ। ਇਹ ਓਪੇਰਾ 1912 ਵਿਚ ਨਿੱਤਸੇ ਸ਼ਹਿਰ ਦੇ ਨਗਰਪਾਲਿਕਾ ਥੀਏਟਰ ਵਿਚ ਵਿਖਾਉਣ ਲਈ ਪ੍ਰਵਾਨ ਕੀਤਾ ਗਿਆ ਸੀ।

ਕਹਾਣੀ ਦੇ ਵਿਸ਼ੇ ਨੂੰ ਸੋਵੀਅਤ ਸੱਤਾ ਦੇ ਸਾਲਾਂ ਵਿਚ ਨਵਾਂ ਸੰਗੀਤਕ ਰੂਪ ਮਿਲਿਆ ਹੈ। ਕਹਾਣੀ "ਮਕਾਰ ਚੁਦਰਾ" ਦੇ ਆਧਾਰ ਉਤੇ ਬ. ਵ. ਅਸਤਾਫਿਯੇਵ ਦਾ ਓਪੇਰਾ "ਰੂਪਵੰਤੀ ਰਾਦਾ" ਲਿਖਿਆ ਗਿਆ ਸੀ। ਸੰਗੀਤਕ ਰਚਨਾਵਾਂ ਵਿਚੋਂ ਜ਼. ਅ. ਲੇਵਿਨਾ, ਅ. ਪ. ਪੇਤਰੋਵ ਦੇ ਸਿੰਫ਼ਨੀ ਕਾਵਿ ("ਰਾਦਾ ਤੇ ਲੋਇਕੋ"), ਯੋਗੋਸਲਾਵੀਅਨ ਸੰਗੀਤਕਾਰ ਪ. ਕੋਨਿਯੇਵਿਚ ਦੇ ਸਿੰਫਨੀ ਕਾਵਿ ("ਮਕਾਰ ਚੁਦਰਾ") ਦਾ ਜ਼ਿਕਰ ਕਰਨਾ ਬਣਦਾ ਹੈ।

ਪੰਨਾ 9

**ਗਾਲੀਸ਼ੀਆ** — ਦੱਖਣੀ ਪੋਲੈਂਡ ਤੇ ਪੱਛਮੀ ਯੂਕਰੇਨ ਦੀ ਧਰਤੀ ਦੇ ਇਕ ਹਿੱਸੇ ਦਾ ਇਤਿਹਾਸਕ ਨਾਂ ਜਿਸ ਉਤੇ 1772 ਵਿਚ ਆਸਟ੍ਰੀਆ ਨੇ ਕਬਜ਼ਾ ਕਰ ਲਿਆ ਸੀ। ਇਸ ਤੋਂ ਪਹਿਲਾਂ ਇਸ ਨੂੰ ਗਾਲੀਚੀਨਾ ਆਖਿਆ ਜਾਂਦਾ ਸੀ।

ਪੰਨਾ 11

... **ਇਕ ਸਿਪਾਹੀ ਜਿਹੜਾ ਕੋਸ਼ੂਤ ਨਾਲ ਰਲ ਕੇ ਲੜਿਆ ਸੀ** ... — ਲਾਇਓਸ਼ ਕੋਸ਼ੂਤ (1820–1849) — ਹੰਗੇਰੀਅਨ ਸਿਆਸੀ ਕਾਰਕੁੰਨ, ਹੰਗਰੀ ਵਿਚ 1848–1849 ਦੇ ਇਨਕਲਾਬ ਸਮੇਂ ਆਸਟ੍ਰੀਅਨ ਗਲਬੇ ਵਿਰੁੱਧ ਹੰਗੇਰੀਅਨ ਲੋਕ-ਸੰਘਰਸ਼ ਦਾ ਜਥੇਬੰਦਕ।

ਪੰਨਾ 11

**ਮੋਰੇਵਾ (ਮੋਰਾਵੀਆ)** — ਚੈਕੋਸਲੋਵਾਕੀਆ ਦਾ ਕੇਂਦਰੀ ਪ੍ਰਾਂਤ।

## ਚੇਲਕਾਸ਼

ਇਹ ਕਹਾਣੀ ਸਭ ਤੋਂ ਪਹਿਲਾਂ 1895 ਵਿਚ ਰਸਾਲੇ "ਰੂਸਕੋਏ ਬੋਗਾਤਸਵੋ" (ਰੂਸੀ ਅਮੀਰੀ) ਵਿਚ ਛਪੀ ਸੀ।

ਇਸ ਕਹਾਣੀ ਦਾ ਆਧਾਰ ਜੀਵਨ ਦੀ ਇਕ ਸੱਚੀ ਘਟਨਾ ਹੈ। ਬਾਅਦ ਵਿਚ ਲੇਖਕ ਨੂੰ ਇਕ ਆਵਾਰਾਗਰਦ ਦਾ ਚੇਤਾ ਆਇਆ ਜਿਹੜਾ ਕਹਾਣੀ ਵਿਚ ਚੇਲਕਾਸ਼ ਦਾ ਪਰਾ–ਰੂਪ ਹੈ, "...ਮੈਨੂੰ ਓਦੇਸਾ ਦੇ ਆਵਾਰਾਗਰਦ ਦੇ ਦਿਲਦਾਰੀ ਕਟਾਕਸ਼ ਨੇ ਬੜਾ ਹੀ ਹੈਰਾਨ ਕੀਤਾ, ਜਿਸ ਨੇ ਮੈਨੂੰ ਉਹ ਵਾਕਿਆ ਸੁਣਾਇਆ ਜਿਸ ਨੂੰ ਮੈਂ ਕਹਾਣੀ "ਚੇਲਕਾਸ਼" ਵਿਚ ਬਿਆਨ ਕੀਤਾ ਹੈ। ਇਸ ਆਦਮੀ ਨਾਲ ਮੈਂ ਸ਼ਹਿਰ ਨਿਕੋਲਾਯੇਵ (ਹੇਰਸੋਨ) ਦੇ ਹਸਪਤਾਲ ਵਿਚ ਇਕੱਠਿਆਂ ਇਲਾਜ ਕਰਾਇਆ ਸੀ। ਮੈਨੂੰ ਉਸ ਦੀ ਮੁਸਕਾਣ ਦਾ ਅਜੇ ਵੀ ਚੰਗਾ ਚੇਤਾ ਏ, ਜਿਹੜੀ ਉਸ ਦੇ ਸ਼ਾਨਦਾਰ ਚਿੱਟੇ ਦੰਦ ਨੰਗੇ ਕਰ ਜਾਂਦੀ ਸੀ। ਜਦੋਂ ਉਸ ਨੇ ਉਸ ਮੁੰਡੇ ਦੀ, ਜਿਸ ਨੂੰ ਉਸ ਨੇ ਕੰਮ ਉਤੇ ਰਖਿਆ ਸੀ, ਬੇਵਫਾਈ ਦੀ ਕਹਾਣੀ ਮੁਕਾਈ ਤਾਂ ਵੀ ਉਸ ਦੇ ਬੁਲ੍ਹਾਂ ਉਤੇ ਉਹੀ ਮੁਸਕਾਣ ਸੀ..."

ਕਹਾਣੀ "ਚੇਲਕਾਸ਼" ਛਪਣ ਦੇ ਝੱਟ ਮਗਰੋਂ ਅਲੋਚਕਾਂ ਦਾ ਧਿਆਨ ਇਸ ਵੱਲ ਗਿਆ। ਗੋਰਕੀ ਨੂੰ "ਆਵਾਰਾਗਰਦੀ ਦਾ ਗਵੱਈਆ" ਕਰਾਰ ਦਿੱਤਾ ਗਿਆ।

ਮਗਰੋਂ ਗੋਰਕੀ ਨੇ ਆਪਣੀਆਂ ਰਚਨਾਵਾਂ ਦੇ ਅਸਲ ਪਾਤਰਾਂ ਵਜੋਂ ਆਵਾਰਾਗਰਦਾਂ ਬਾਰੇ ਬੁਰਜੂਆ ਅਲੋਚਨਾ ਦੀਆਂ ਕੂੜ–ਕਹਾਣੀਆਂ ਦੀਆਂ ਧੱਜੀਆਂ ਉਡਾਉਂਦਿਆਂ ਲਿਖਿਆ ਸੀ: "ਸੁਭਾਵਿਕ ਹੀ ਹੈ ਕਿ ਮੈਂ ਕਦੀ ਵੀ ਕਿਸੇ ਨੂੰ ਇਹ ਸੱਦਾ ਨਹੀਂ ਦਿੱਤਾ: 'ਆਵਾਰਾਗਰਦ ਬਣ ਜਾਓ,' ਪਰ ਮੈਨੂੰ ਹਿੰਮਤੀ, ਸਰਗਰਮ ਲੋਕ ਪਸੰਦ ਸਨ ਤੇ ਹੁਣ ਵੀ ਪਸੰਦ ਨੇ, ਜਿਨ੍ਹਾਂ ਨੂੰ ਜ਼ਿੰਦਗੀ ਦੀ ਕਦਰ ਹੈ ਤੇ ਜਿਹੜੇ ਜ਼ਿੰਦਗੀ ਨੂੰ ਸ਼ਿੰਗਾਰਦੇ ਹਨ, ਭਾਵੇਂ ਥੋੜ੍ਹਾ ਜਿੰਨਾ ਹੀ ਸਹੀ, ਭਾਵੇਂ ਕਾਸੇ ਨਾਲ ਹੀ ਸਹੀ, ਭਾਵੇਂ ਚੰਗੇਰੀ ਜ਼ਿੰਦਗੀ ਦੇ ਸੁਪਨੇ ਨਾਲ ਹੀ ਸਹੀ।"

## ਬੁੱਢੀ ਇਜ਼ਰਗੀਲ

ਇਹ ਕਹਾਣੀ ਮੁੱਢ ਵਿਚ ਅਖ਼ਬਾਰ "ਸਾਮਾਰਸਕਾਯਾ ਗਾਜ਼ੇਤਾ" ਵਿਚ 1895 ਵਿਚ ਛਪੀ ਸੀ।

ਇਸ ਕਹਾਣੀ ਵਿਚ ਉਹਨਾਂ ਸਮਿਆਂ ਬਾਰੇ ਲੇਖਕ ਦੀਆਂ ਯਾਦਾਂ ਦੀ ਅਕਾਸੀ ਹੋਈ ਹੈ ਜਦੋਂ ਉਹ ਰੂਸ ਦਾ ਭਰਮਣ ਕਰਦਾ ਹੋਇਆ 1891 ਦੀਆਂ ਗਰਮੀਆਂ ਵਿਚ ਡੈਨਯੂਬ ਦਰਿਆ ਦੇ ਕੰਢਿਆਂ ਉਤੇ ਪਸਰੇ ਦੱਖਣੀ ਬੇਸਅਰਾਬੀਆ ਪਹੁੰਚਿਆ ਹੋਇਆ ਸੀ।

''ਬੁੱਢੀ ਇਜ਼ਰਗੀਲ'' ਨੂੰ ਗੋਰਕੀ ਆਪਣੀਆਂ ਸਫ਼ਲ ਰਚਨਾਵਾਂ ਵਿਚੋਂ ਇਕ ਸਮਝਦਾ ਸੀ। 1906 ਦੀ ਬਸੰਤ ਰੁੱਤੇ ਗੋਰਕੀ ਨੇ ਨਿਊ-ਯਾਰਕ ਵਿਚ ਅਖ਼ਬਾਰ "Telegram" ਦੇ ਪੱਤਰਪ੍ਰੇਰਕ ਨੂੰ ਦੱਸਿਆ ਸੀ ਕਿ ਉਹ ''ਬੁੱਢੀ ਇਜ਼ਰਗੀਲ'' ਨੂੰ ਆਪਣੀ ਸਭ ਤੋਂ ਵਧੀਆ ਕਹਾਣੀ ਸਮਝਦਾ ਹੈ।

''ਬੁੱਢੀ ਇਜ਼ਰਗੀਲ'' ਪਾਠਕਾਂ ਦੀ ਇਕ ਮਨ-ਪਸੰਦ ਕਹਾਣੀ ਸੀ ਤੇ ਅਜੇ ਵੀ ਹੈ। ਪ.ਅ.ਜ਼ਾਲੋਮੋਵ, ਰੂਸੀ ਇਨਕਲਾਬੀ, ਜਿਹੜਾ ਗੋਰਕੀ ਦੇ ਨਾਵਲ ''ਮਾਂ'' ਵਿਚਲੇ ਪਾਤਰ ਪਾਵੇਲ ਵਲਾਸੋਵ ਦਾ ਪਰਾ-ਰੂਪ ਹੈ, ਇਸ ਗੱਲ ਦਾ ਸਬੂਤ ਹੈ ਕਿ ਕਿਵੇਂ ਇਹ ਕਹਾਣੀ ''ਤੂਫ਼ਾਨੀ ਪੇਤਰਲ ਦੇ ਗੀਤ'' ਵਾਂਗ ਹੀ ਇਨਕਲਾਬੀ ਜਦੋਜਹਿਦ ਵਿਚ ਮਦਦਗਾਰ ਸਾਬਤ ਹੋਈ ਸੀ।

ਮ.ਗੋਰਕੀ ਦੇ ਮੁਹਾਫ਼ਜ਼ਖ਼ਾਨੇ ਵਿਚ ਪਾਠਕਾਂ ਵਲੋਂ ਆਈਆਂ ਕਈ ਚਿੱਠੀਆਂ ਰਖੀਆਂ ਹੋਈਆਂ ਹਨ। ਉਹਨਾਂ ਵਿਚ ਉਹਨਾਂ ਪਾਤਰਾਂ ਦੀ ਪ੍ਰਸੰਸਾ ਕੀਤੀ ਗਈ ਹੈ ਜਿਹੜੇ ਮਨੁੱਖਤਾ ਦੇ ਭਲੇ ਲਈ ਨੇਕ ਕੰਮ ਕਰਨ ਦੀ ਪ੍ਰੇਰਨਾ ਦਿੰਦੇ ਹਨ।

ਪੰਨਾ 87

''...**ਤੁਹਾਡੇ, ਰੂਸੀਆਂ ਦੇ ਖ਼ਿਲਾਫ਼ ਬਗ਼ਾਵਤ ਦੀਆਂ ਤਿਆਰੀਆਂ ਕਰ ਰਹੇ ਸਨ।**''—ਇਥੇ ਸ਼ਾਇਦ 1831 ਵਿਚ ਹੋਈਆਂ ''ਹੈਜ਼ੇ'' ਦੀਆਂ ਬਗ਼ਾਵਤਾਂ ਵੱਲ ਇਸ਼ਾਰਾ ਹੈ।

ਪੰਨਾ 87

...**ਤੁਰਕਾਂ... ਜਿਨ੍ਹਾਂ ਨਾਲ ਉਹ ਕੁਝ ਹੀ ਸਮਾਂ ਪਹਿਲਾਂ ਯੂਨਾਨੀਅਨਾਂ ਵਲੋਂ ਲੜਦਾ ਰਿਹਾ ਸੀ।**—ਇਥੇ ਇਸ਼ਾਰਾ ਸ਼ਾਇਦ 1828 ਵਿਚ ਹੋਈ ਯੂਨਾਨ ਦੀ ਆਜ਼ਾਦੀ ਦੀ ਜੰਗ ਵੱਲ ਹੈ।

ਪੰਨਾ 88

''**ਤੁਸੀਂ ਮਗਿਆਰਾਂ ਨਾਲ ਕਾਹਦੇ ਲਈ ਲੜਨ ਗਏ ਸੌ?**''—ਇਥੇ, ਸ਼ਾਇਦ, 1848 ਦੇ ਹੰਗੇਰੀਅਨ ਇਨਕਲਾਬ ਦੀ ਗੱਲ ਹੋ ਰਹੀ ਹੈ।

ਪੰਨਾ 89

"... **ਜਦੋਂ ਉਹ ਤੁਹਾਡੇ ਰੂਸੀਆਂ ਨਾਲ ਲੜਨ ਗਿਆ** ..." — ਇਥੇ ਮੁਰਾਦ 1863 ਵਿਚ ਪੋਲੈਂਡ ਵਿਚ ਹੋਈ ਪ੍ਰਸਿਧ ਬਗ਼ਾਵਤ ਤੋਂ ਹੈ।

## ਦਾਦਾ ਅਰਖ਼ੀਪ ਤੇ ਲਿਓਨਕਾ

ਇਹ ਕਹਾਣੀ ਪਹਿਲੀ ਵਾਰੀ 1894 ਵਿਚ ਅਖ਼ਬਾਰ "ਵੋਲਗਾਰ" (ਨੀਜ਼ੁਨੀ ਨੋਵਗੋਰੋਦ) ਵਿਚ ਛਪੀ ਸੀ।

## ਪਤਝੜ ਦੀ ਇਕ ਰਾਤ

ਇਹ ਕਹਾਣੀ ਪਹਿਲੀ ਵਾਰੀ "ਹੰਢੇ ਵਰਤੇ [illegible]" ਦੇ ਉਪ-ਸ਼ੀਰਸ਼ਕ ਹੇਠ 1895 ਵਿਚ ਅਖ਼ਬਾਰ "[illegible]" ਛਪੀ ਸੀ।

ਕਹਾਣੀ "ਪਤਝੜ [illegible]" [illegible] ਦਸੰਬਰ 1925 ਨੂੰ ਗੋਰਕੀ [illegible] ਵਾਰੀ ਮੈਂ ਓਦੋਂ "ਅੰਗਰ [illegible]" [illegible] ਐਸੀਆਂ ਹਾਲਤਾਂ ਵਿਚ [illegible] ਰਾਤ" ਵਿਚ ਹੂ-ਬਹੂ ਕੀਤਾ [illegible]" [illegible] ਨੂੰ ਉਸ ਦੀ ਜਵਾਨੀ ਦੇ ਇਕ ਪੰਨੇ [illegible]।

## ਬਾਜ਼ ਦਾ ਗੀਤ

ਇਹ ਕਹਾਣੀ ਪਹਿਲੀ ਵਾਰੀ 1895 ਵਿਚ ਅਖ਼ਬਾਰ "[illegible] ਗਾਜ਼ੇਤਾ" ਵਿਚ ਛਪੀ ਸੀ।

"ਬਾਜ਼ ਦਾ ਗੀਤ" ਕਹਾਣੀ ਨਾਲ ਇਨਕਲਾਬੀ ਲਹਿਰ ਨੇ ਆਪਣੇ ਆਪ ਨੂੰ ਲੈਸ ਕੀਤਾ ਸੀ। ਪ. ਅ. ਜ਼ਾਲੋਮੋਵ — ਪਾਵੇਲ ਵਲਾਸੋਵ ਦੇ ਪਰਾ-ਰੂਪ ਨੇ — ਚੇਤੇ ਕਰਦਿਆਂ ਕਿਹਾ ਸੀ: "'ਬਾਜ਼ ਦਾ ਗੀਤ' ਸਾਡੇ ਲਈ ਦਰਜਨਾਂ ਪੈਂਫ਼ਲੈਟਾਂ ਨਾਲੋਂ ਵੀ ਕੀਮਤੀ ਸੀ।"

"ਬਾਜ਼ ਦਾ ਗੀਤ" ਵ. ਇ. ਲੈਨਿਨ ਨੂੰ ਵੀ ਪਸੰਦ ਸੀ। "ਉਸ ਨੂੰ 'ਮਾਂ' ਅਤੇ ਰਸਾਲੇ "ਨੋਵਾਯਾ ਜ਼ੀਜ਼ਨ" ਵਿਚ ਛਪਦੇ ਨਿਕ-ਬੁਰਜੂਆ ਪਖੰਡਵਾਦ ਬਾਰੇ ਲੇਖ ਖ਼ਾਸ ਕਰਕੇ ਪਸੰਦ ਸਨ। ਖ਼ੁਦ ਵਲਾਦੀਮੀਰ ਇਲੀਚ ਨੂੰ ਕਿਸੇ ਵੀ ਤਰ੍ਹਾਂ

ਦੇ ਪਖੰਡਵਾਦ ਨਾਲ ਨਫ਼ਰਤ ਸੀ, ਉਸ ਨੂੰ ਕਹਾਣੀ "ਪਤਾਲ ਵਿਚ", ਬਾਜ਼ ਤੇ ਪੇਤਰੇਲ ਬਾਰੇ ਗੀਤ, ਉਹਨਾਂ ਦੀ ਬਣਤਰ ਪਸੰਦ ਸੀ..." ਕਰੂਪਸਕਾਇਆ ਨੇ ਮਗਰੋਂ ਲਿਖਿਆ ਸੀ। 1914 ਵਿਚ ਗੋਰਕੀ ਬਾਰੇ ਲਿਖੇ ਆਪਣੇ ਲੇਖ ਨੂੰ ਵ. ਇ. ਲੈਨਿਨ ਨੇ "'ਬਾਜ਼ ਦਾ ਗੀਤ' ਦੇ ਲੇਖਕ ਨੂੰ" ਦਾ ਸਿਰਲੇਖ ਦਿਤਾ ਸੀ।

## ਅਕੇਵੇਂ ਦੇ ਮਾਰੇ

ਇਹ ਕਹਾਣੀ ਪਹਿਲੀ ਵਾਰੀ 1897 ਵਿਚ ਅਖ਼ਬਾਰ "ਸਾਮਾਰਸਕਾਯਾ ਗਜ਼ੇਤਾ" ਦੇ 25 ਦਸੰਬਰ ਵਾਲੇ ਅੰਕ ਨੰ 275 ਵਿਚ ਛਪੀ ਸੀ।

ਇਸ ਕਹਾਣੀ ਵਿਚ ਗੋਰਕੀ ਨੇ 19ਵੀਂ ਸਦੀ ਦੇ 80 ਵਿਆਂ ਦੌਰਾਨ ਆਪਣੇ ਪ੍ਰਭਾਵਾਂ ਦਾ ਬਿਆਨ ਕੀਤਾ ਹੈ ਜਦੋਂ ਉਹ ਰੂਸ ਦੇ ਦੱਖਣ ਵਿਚ ਰੇਲਵੇ ਵਿਭਾਗ ਵਿਚ ਕੰਮ ਕਰਦਾ ਹੁੰਦਾ ਸੀ।

ਪੰਨਾ 168

"**ਇਕ ਘੜੀ ਦੀ ਮੇਲ ਲਈ ਮੈਂ ਸਭ ਮੁਸੀਬਤ ਝੇਲ ਲਈ**!"—ਇਹ ਸਤਰ ਰੁਮਾਂਸ–ਗੀਤ "ਮਿਲਣੀ ਦਾ ਪੱਲ" ਵਿਚੋਂ ਲਈ ਗਈ ਹੈ ਜਿਸ ਦੀ ਸ਼ਬਦ ਤੇ ਸੰਗੀਤ ਰਚਨਾ ਮ. ਸ਼ਟੇਨਬਰਗ ਨੇ ਕੀਤੀ ਸੀ।

## ਛੱਬੀ ਮਰਦ ਤੇ ਇਕ ਕੁੜੀ

ਇਹ ਕਹਾਣੀ ਰਸਾਲੇ "ਜ਼ੀਜ਼ਨ" (ਜੀਵਨ) ਵਿਚ ਸੰਨ 1899 ਵਿਚ ਪਹਿਲੀ ਵਾਰੀ ਛਪੀ ਸੀ।

ਇਸ ਕਹਾਣੀ ਦਾ ਆਧਾਰ ਲੇਖਕ ਦੇ ਉਹ ਪ੍ਰਭਾਵ ਹਨ ਜਿਹੜੇ ਉਸ ਨੇ ਕਜ਼ਾਨ ਵਿਚ ਸੇਮਿਓਨੋਵ ਦੀ ਬੇਕਰੀ ਵਿਚ ਕੰਮ ਕਰਦਿਆਂ ਇਕੱਤਰ ਕੀਤੇ ਸਨ।

ਉਘੇ ਰੂਸੀ ਲੇਖਕਾਂ ਤੇ ਜਨਤਕ ਹਸਤੀਆਂ ਨੇ ਇਸ ਕਹਾਣੀ ਦਾ ਉੱਚਾ ਮੁਲੰਕਣ ਕੀਤਾ।

ਨ. ਕ. ਕਰੂਪਸਕਾਇਆ ਆਪਣੇ ਸੰਸਮਰਣਾਂ "ਲੈਨਿਨ ਤੇ ਗੋਰਕੀ" ਵਿਚ ਲਿਖਦੀ ਹੈ: "ਵਲਾਦੀਮੀਰ ਇਲੀਚ ਅਲੈਕਸੇਈ ਮੈਕਸੀਮੋਵਿਚ ਗੋਰਕੀ ਦੀ ਇਕ ਲੇਖਕ ਵਜੋਂ ਬੜੀ ਕਦਰ ਕਰਦਾ ਸੀ (...) ਉਸ ਨੂੰ ਗੋਰਕੀ ਦੀਆਂ ਰਚਨਾਵਾਂ, ਜਿਵੇਂ "ਕਾਮਨਾਵਾਂ–ਭਾਵਨਾਵਾਂ," "ਛੱਬੀ ਮਰਦ ਤੇ ਇਕ ਕੁੜੀ" ਪਸੰਦ ਸਨ। ਜੂਨ 1934 ਵਿਚ ਨ. ਕ. ਕਰੂਪਸਕਾਇਆ ਨੇ ਗੋਰਕੀ ਨੂੰ ਲਿਖਿਆ ਸੀ: "ਮੈਨੂੰ ਤੁਹਾਡੀ ਕਹਾਣੀ '26 ਮਰਦ ਤੇ ਇਕ ਕੁੜੀ' ਦਾ ਚੇਤਾ ਆਇਆ

ਹੈ ਜਿਹੜੀ ਮੇਰੀ ਪਸੰਦ ਦੀਆਂ ਤੁਹਾਡੀਆਂ ਕਹਾਣੀਆਂ ਵਿਚੋਂ ਇਕ ਹੈ..."

15 ਫਰਵਰੀ 1900 ਨੂੰ ਚੈਖ਼ੋਵ ਨੇ ਗੋਰਕੀ ਨੂੰ ਲਿਖਿਆ ਸੀ: "'ਛੱਬੀ ਮਰਦ ਤੇ ਇਕ ਕੁੜੀ' ਚੰਗੀ ਕਹਾਣੀ ਹੈ, ਉਹ ਉਸ ਸਭ ਕਾਸੇ ਨਾਲੋਂ ਚੰਗੀ ਹੈ ਜੋ "ਜ਼ੀਜ਼ਨ" ਵਿਚ ਛਪਦਾ ਹੈ..."

## ਤੂਫ਼ਾਨੀ ਪੇਤਰੇਲ ਦਾ ਗੀਤ

ਪਹਿਲੋ ਪਹਿਲ ਇਹ ਕਹਾਣੀ ਗ਼ੈਰਕਾਨੂੰਨੀ ਹੈਕਟੋਗ੍ਰਾਫ਼ਿਕ ਪ੍ਰਕਾਸ਼ਨਾਂ ਵਿਚ 1901 ਦੇ ਮਾਰਚ ਮਹੀਨੇ ਦੇ ਅਖ਼ੀਰ ਵਿਚ ਛਪੀ ਸੀ। ਇਕ ਅਲੱਗ ਰਚਨਾ ਵਜੋਂ ਇਹ 1901 ਵਿਚ ਰਸਾਲੇ "ਜ਼ੀਜ਼ਨ" ਵਿਚ ਪ੍ਰਕਾਸ਼ਤ ਹੋਈ।

ਉਹਨੀਂ ਦਿਨੀਂ ਲੇਖਕ ਨੀਜ਼ੂਨੀ ਨੋਵਗੋਰੋਦ ਵਿਚ ਵਿਦਿਆਰਥੀਆਂ ਤੇ ਮਜ਼ਦੂਰਾਂ ਵਿਚ ਇਨਕਲਾਬੀ ਪ੍ਰਚਾਰ ਕਰਦਾ ਹੁੰਦਾ ਸੀ ਅਤੇ ਵਿਦਿਆਰਥੀਆਂ ਨੂੰ ਤੰਗ ਕਰਨ ਵਿਰੁੱਧ ਵਿਸ਼ਾਲ ਜਨਤਕ ਰੋਸ ਮੁਜ਼ਾਹਰੇ ਜਥੇਬੰਦ ਕਰਿਆ ਕਰਦਾ ਸੀ। "...ਮੇਰੇ ਦਿਲ ਅੰਦਰ ਬਸੰਤ ਦੇ ਸਰਘੀ ਵੇਲੇ ਦਾ ਚਾਨਣ ਹੈ ਤੇ ਮੈਂ ਖੁਲ੍ਹ ਕੇ ਸਾਹ ਲੈਂਦਾ ਹਾਂ," ਉਸ ਨੇ 1901 ਦੀ ਬਸੰਤ ਰੁੱਤ ਵਿਚ ਲਿਖਿਆ ਸੀ।

ਜਦੋਂ "ਤੂਫ਼ਾਨੀ ਪੇਤਰਲ ਦਾ ਗੀਤ" ਰਸਾਲੇ ਵਿਚ ਛਪਿਆ ਤਾਂ ਜਾਂਦਾਰਮਾਂ ਨੂੰ ਹੱਥਾਂ-ਪੈਰਾਂ ਦੀ ਪੈ ਗਈ।

ਸੈਂਸਰਸ਼ਿਪ ਵਾਲਿਆਂ ਨੂੰ ਆਪਣੀ ਗ਼ਲਤੀ ਦਾ ਛੇਤੀ ਹੀ ਅਹਿਸਾਸ ਹੋ ਗਿਆ। ਇਹ ਕਹਾਣੀ ਰਸਾਲੇ ਨੂੰ ਬੰਦ ਕਰ ਦੇਣ ਦੇ ਕਾਰਨਾਂ ਵਿਚੋਂ ਇਕ ਸੀ ਤੇ ਜਿਸ ਅੰਕ ਵਿਚ ਇਹ ਕਹਾਣੀ ਛਪੀ ਸੀ, ਉਹ ਇਸ ਰਸਾਲੇ ਦਾ ਆਖ਼ਰੀ ਅੰਕ ਸਾਬਤ ਹੋਇਆ।

ਰੂਸੀ ਸਮਾਜ ਦੇ ਅਗਾਂਹਵਧੂ ਹਲਕਿਆਂ ਵਿਚ "ਤੂਫ਼ਾਨੀ ਪੇਤਰੇਲ ਦੇ ਗੀਤ" ਨੂੰ ਇਕ ਜੋਸ਼ੀਲੇ ਇਨਕਲਾਬੀ ਪੈਂਫਲੈਟ ਵਜੋਂ ਲਿਆ ਗਿਆ, ਇਸ ਰਚਨਾ ਨੂੰ ਗ਼ੈਰਕਨੂੰਨੀ ਪ੍ਰਕਾਸ਼ਨਾਂ ਰਾਹੀਂ ਵੰਡਿਆ ਪਰਚਾਰਿਆ ਗਿਆ।

ਗੀਤ ਦੇ ਰਚੇਤਾ ਦੇ ਨਾਂ ਨਾਲ ਤੂਫ਼ਾਨੀ ਪੇਤਰੇਲ ਦਾ ਨਾਂ ਜੁੜ ਗਿਆ, ਅਲੋਚਨਾ ਤੇ ਪਤਰਕਾਰੀ ਤੇ ਮਗਰੋਂ, ਕਵਿਤਾ ਤੇ ਲੋਕਧਾਰਾ ਦਾ ਹਿੱਸਾ ਬਣ ਗਿਆ।

## ਇਟਲੀ ਦੀਆਂ ਕਥਾਵਾਂ

"ਇਟਲੀ ਦੀਆਂ ਕਥਾਵਾਂ" ਗੋਰਕੀ ਨੇ ਇਟਲੀ ਦੀ ਆਪਣੀ ਪਹਿਲੀ ਫੇਰੀ (1906—1913) ਦੇ ਦੌਰਾਨ ਲਿਖੀਆਂ ਸਨ। ਇਟਲੀ ਬਾਰੇ

ਉਸ ਨੇ ਲਿਖਿਆ ਸੀ: "ਮੈਨੂੰ ਇਸ ਦੇਸ ਤੇ ਇਸ ਦੇ ਲੋਕਾਂ ਨਾਲ ਮੋਹ ਹੈ!"

"...ਔਖੇ, ਲੋਕਾਂ ਨੂੰ ਛੇਤੀ ਹੀ ਅਕਾ ਥਕਾ ਮਾਰਨ ਵਾਲੇ ਰੂਸੀ ਜੀਵਨ ਵਿਚ ਥੋੜ੍ਹੀ ਬਹੁਤੀ ਤਾਜ਼ਗੀ ਲਿਆਉਣਾ..."—ਕਿਤਾਬ ਲਈ "ਸੰਪਾਦਕੀ ਬੋਰਡ ਵਲੋਂ" ਲਿਖੇ ਗਏ ਮੁਖਬੰਧ ਵਿਚ ਲੇਖਕ ਨੇ ਆਪਣੀ ਸੇਧ ਨੂੰ ਇਸ ਤਰ੍ਹਾਂ ਨਿਰਧਾਰਤ ਕੀਤਾ ਸੀ। "ਆਪਣੇ ਸਾਰ ਦੇ ਪੱਖੋਂ ਇਹ "ਕਥਾਵਾਂ" ਨਹੀਂ, ਇਹ ਉਸ ਹਕੀਕੀ ਜ਼ਿੰਦਗੀ ਦੀਆਂ ਤਸਵੀਰਾਂ ਨੇ ਜਿਹੋ ਜਿਹੀ ਲੇਖਕ ਨੇ ਇਟਲੀ ਵਿਚ ਵੇਖੀ ਹੈ; ਉਸ ਨੇ ਇਹਨਾਂ ਤਸਵੀਰਾਂ ਨੂੰ ਕਥਾਵਾਂ ਦਾ ਨਾਂ ਸਿਰਫ਼ ਇਸ ਕਰਕੇ ਦਿੱਤਾ ਹੈ ਕਿ ਇਟਲੀ ਦੀ ਕੁਦਰਤ, ਉਸ ਦੇ ਲੋਕਾਂ ਦਾ ਸੁਭਾਓ ਤੇ ਉਹਨਾਂ ਦਾ ਸਮੁੱਚਾ ਜੀਵਨ ਰੂਸੀ ਜੀਵਨ ਨਾਲ ਬਹੁਤ ਘਟ ਮਿਲਦਾ ਜੁਲਦਾ ਹੈ ਤੇ ਸਾਧਾਰਨ ਰੂਸੀ ਵਿਅਕਤੀ ਨੂੰ ਇਹ ਸਚਮੁੱਚ ਹੀ ਕਥਾਵਾਂ ਵਰਗੀਆਂ ਲੱਗ ਸਕਦੀਆਂ ਹਨ..."

ਗੋਰਕੀ ਨੇ "ਇਟਲੀ ਦੀਆਂ ਕਥਾਵਾਂ" ਦੀ ਸਮਾਜਕ-ਸਿਖਿਆਤਮਕ ਮਹੱਤਤਾ ਉਤੇ ਕਈ ਵਾਰ ਜ਼ੋਰ ਦਿੱਤਾ ਸੀ। ਅਜਿਹਾ ਕਰਦਿਆਂ ਉਹ ਮਾਵਾਂ ਦੀਆਂ ਕਥਾਵਾਂ ਨੂੰ ਅਕਸਰ ਉਘੇੜ ਕੇ ਪੇਸ਼ ਕਰਦਾ ਸੀ। "ਮੈਂ ਔਰਤਾਂ ਬਾਰੇ ਆਪਣੇ ਦ੍ਰਿਸ਼ਟੀਕੋਣ ਦਾ ਪ੍ਰਗਟਾਅ, ਜਿਵੇਂ ਵੀ ਹੋ ਸਕਿਆ ਹੈ, ਰੁਮਾਂਚਕ ਰੂਪ ਵਿਚ ਕੀਤਾ ਹੈ। ਮੇਰੇ ਵਲੋਂ ਦਿੱਤਾ ਗਿਆ ਸਿਰਲੇਖ "ਮਾਂ" ਸਰੀਰਕ ਨਹੀਂ, ਅਲੰਕਾਰਕ ਅਰਥਾਂ ਵਿਚ ਲਿਆ ਜਾਣਾ ਚਾਹੀਦਾ ਹੈ: ਜਗਤ ਮਾਤਾ, ਨਵੀਂ ਜ਼ਿੰਦਗੀ ਦੇ ਸਾਰੇ ਵੱਡੇ ਤੇ ਛੋਟੇ ਸਿਰਜਕਾਂ ਦੀ ਮਾਂ। ਮੈਨੂੰ ਲਗਦਾ ਹੈ ਕਿ ਔਰਤ ਨੂੰ ਇਸ ਬਿੰਦੂ ਤੋਂ ਆਪਣੀ ਵਿਸ਼ਵ ਭੂਮਿਕਾ ਦੇ ਅਹਿਸਾਸ ਨਾਲ ਆਜ਼ਾਦੀ ਵੱਲ ਅੱਗੇ ਵਧਣਾ ਚਾਹੀਦਾ ਹੈ।"

ਪੰਨਾ 196

**ਗਾਰੀਬਾਲਡੀ ਧੁਨ**—ਇਟਲੀ ਦੀ ਕੌਮੀ ਮੁਕਤੀ ਤੇ ਪੁਨਰ-ਏਕੀਕਰਨ ਲਈ ਜੰਗ ਦੇ ਦੌਰਾਨ ਜ. ਗਾਰੀਬਾਲਡੀ ਦੇ ਵਲੰਟੀਅਰਾਂ—ਲਾਲ ਕੁਰਤਿਆਂ ਵਾਲਿਆਂ ਦੀ ਜੰਗੀ ਧੁਨ।

ਪੰਨਾ 200

**ਸਿਮਪਲੋਨ ਸੁਰੰਗ**—ਸਵਿਟਜ਼ਰਲੈਂਡ ਤੇ ਇਟਲੀ ਨੂੰ ਜੋੜਦੀ ਸੁਰੰਗ ਜਿਹੜੀ 1898 ਤੋਂ 1906 ਤਕ ਐਲਪਸ ਪਹਾੜਾਂ ਹੇਠੋਂ ਦੀ ਬਣਾਈ ਗਈ ਸੀ।

ਪੰਨਾ 216

"... **ਸਾਡੇ ਚੰਗੇ ਇਤਿਹਾਦੀ ਨਾਲੋਂ ਜਿਸ ਨੇ ਸਾਡੀ ਮਿਤਰਤਾ ਦੇ ਇਨਾਮ ਵਜੋਂ ਸਾਨੂੰ ਅਫ਼ਰੀਕਾ ਦੀਆਂ ਰੇਤਾਂ ਪੇਸ਼ ਕੀਤੀਆਂ ਨੇ।**"—ਅਫ਼ਰੀਕਾ ਵਿਚ ਬਸਤੀਵਾਦੀ ਪਸਾਰ ਕਰਨ ਲਈ ਕਾਇਜ਼ਰ ਦੀ ਜਰਮਨੀ ਇਟਲੀ ਨੂੰ ਲਗਾਤਾਰ ਤੁਖ਼ਣੀ ਦਿੰਦੀ ਰਹੀ ਸੀ।

ਪੰਨਾ 217

**ਸੋਲਡੋ**—ਸਭ ਤੋਂ ਛੋਟਾ ਸਿੱਕਾ।

# ਮਨੁੱਖ ਦਾ ਜਨਮ

ਇਹ ਕਹਾਣੀ ਪਹਿਲੀ ਵਾਰੀ 1912 ਵਿਚ ਰਸਾਲੇ "ਜ਼ਾਵੇਤੀ" (ਉਪਦੇਸ਼) ਵਿਚ ਛਪੀ ਸੀ।

ਇਸ ਕਹਾਣੀ ਵਿਚ ਸਵੈ-ਜੀਵਨ ਦਾ ਤੱਤ ਹੈ। 1892 ਦੀਆਂ ਗਰਮੀਆਂ ਵਿਚ ਅ. ਪੇਸ਼ਕੋਵ ਨੇ ਸੁਖ਼ੂਮੀ-ਨੋਵੋਰੋਸੀਸਕ ਸ਼ਾਹਰਾਹ ਬਣਾਉਣ ਵਾਲੇ ਕਾਮਿਆਂ ਨਾਲ ਮਿਲ ਕੇ ਕੰਮ ਕੀਤਾ ਸੀ ਜਿਹੜੇ ਉਦੋਂ ਭੁਖਮਰੀ ਦਾ ਸ਼ਿਕਾਰ ਹੋਏ ਹੋਏ ਸਨ। ਕੰਮ ਮੁਕਾਉਣ ਮਗਰੋਂ ਓਚੇਮਚੀਰੀ ਵੱਲ ਜਾਂਦਿਆਂ ਰਾਹ ਵਿਚ ਉਸ ਨੂੰ ਦਾਈਆਂ ਵਾਲਾ ਕੰਮ ਕਰਨਾ ਪਿਆ। "... ਮਨੁੱਖ ਦਾ ਜਨਮ? ਹਾਂ, ਅਜਿਹਾ ਦਿਹਾੜਾ ਵੀ ਸੀ...," ਗੋਰਕੀ ਨੇ 1927 ਵਿਚ ਚੇਤੇ ਕੀਤਾ ਸੀ।

ਖ਼ੁਦ ਗੋਰਕੀ ਨੇ ਕਹਾਣੀ "ਮਨੁੱਖ ਦਾ ਜਨਮ" ਨੂੰ ਆਪਣੀ ਪ੍ਰਧਾਨ ਰਚਨਾ ਵਜੋਂ ਅਹਿਮੀਅਤ ਦਿੱਤੀ ਸੀ।

ਪੰਨਾ 223

**ਇਹ ਗੱਲ ਕਾਲ ਵਾਲੇ ਸਾਲ '92 ਵਿਚ**...—1891—1892 ਦੌਰਾਨ ਰੂਸ ਦੀਆਂ ਲਗਭਗ ਅੱਧੀਆਂ ਗੁਰਬੇਰਨੀਆਂ (ਪ੍ਰਾਂਤਾਂ) ਵਿਚ ਕਾਲ ਪੈ ਗਿਆ ਸੀ।

ਪੰਨਾ 223

**ਕੋਦੋਰ**—ਅਬਹਾਜ਼ੀਆ ਵਿਚ ਵਹਿੰਦਾ ਇਕ ਦਰਿਆ।

ਪੰਨਾ 226

... **ਤੇ ਫਿਰ ਉਹਨਾਂ ਕੋਬੀਲੀ ਲੋਜ਼ੋਕ, ਸੂਖੋਈ ਗੋਨ, ਮੋਕਰੇਨਕੀ... ਯਾਦ ਕੀਤੀਆਂ।** — ਰੂਸ ਦੇ ਕੇਂਦਰੀ ਇਲਾਕੇ ਦੇ ਪਿੰਡਾਂ ਤੇ ਪਿੰਡੋਰੀਆਂ ਦੇ ਨਾਂ।

# ਮੇਰਾ ਪਹਿਲਾ ਪਿਆਰ

ਇਹ ਕਹਾਣੀ ਪਹਿਲੀ ਵਾਰੀ 1923 ਵਿਚ ਛਪੀ ਸੀ।

ਕਹਾਣੀ "ਮੇਰਾ ਪਹਿਲਾ ਪਿਆਰ" ਵਿਚ ਸਵੈ-ਜੀਵਨੀ ਦਾ ਤੱਤ ਹੈ।

ਓ. ਯੂ. ਕਾਮਿਨਸਕਾਯਾ ਨਾਲ ਅ. ਪੇਸ਼ਕੋਵ ਦੀ ਜਾਣ-ਪਛਾਣ ਜੂਨ 1889 ਵਿਚ ਹੋਈ ਸੀ। ਉਹਨਾਂ ਦਾ ਸਾਂਝਾ ਜੀਵਨ ਥੋੜ੍ਹ-ਚਿਰਾ ਹੀ ਸੀ। ਦੋ ਸਾਲ ਦੀ ਸਾਂਝੀ ਜ਼ਿੰਦਗੀ ਮਗਰੋਂ ਉਹ ਸਦਾ ਲਈ ਅਲਵਿਦਾ ਹੋ ਗਏ। ਓ. ਯੂ. ਕਾਮਿਨਸਕਾਯਾ ਦੇ ਕਹਿਣ ਅਨੁਸਾਰ, ਜਿਹੜੀ 1939 ਵਿਚ ਮਰ ਗਈ ਸੀ, ਉਹ ਤੀਹ ਸਾਲ ਤੋਂ ਵੀ ਲੰਮੇ ਵਿਛੋੜੇ ਮਗਰੋਂ ਕੇਵਲ ਇਕ ਵਾਰ ਮਾਸਕੋ ਵਿਚ ਮਿਲੇ ਸਨ।

ਪੰਨਾ

... **ਪਿਛੇ ਜਿਹੇ ਉਹ ਚੱਲ ਵੱਸੀ ਸੀ।** — ਗੋਰਕੀ ਨੂੰ ਭੁਲੇਖਾ ਲੱਗਾ ਸੀ। ਆਪਣੇ ਇਸ ਭੁਲੇਖੇ ਬਾਰੇ ਉਸ ਨੇ ਓ. ਯੂ. ਕਾਮਿਨਸਕਾਯਾ ਦੀ ਧੀ. ਓ. ਫ. ਇਵੀਨਾ-ਲੋਸ਼ਕੋਵਾ ਦੇ ਨਾਂ 14 ਅਪ੍ਰੈਲ 1928 ਨੂੰ ਭੇਜੀ ਇਕ ਚਿੱਠੀ ਵਿਚ ਇੰਜ ਲਿਖਿਆ ਸੀ:

"ਸਾਲ '21 ਦੀ ਪਤਝੜ ਰੁੱਤੇ ਵਿਯਾਤਕਾ ਤੋਂ ਆਈ ਇਕ ਚਿੱਠੀ ਰਾਹੀਂ ਮੈਨੂੰ ਇਤਲਾਹ ਦਿੱਤੀ ਗਈ ਸੀ ਕਿ ਓਲਗਾ ਯੂਲਿਯੇਵਨਾ ਨਮੂਨੀਆ ਹੋਣ ਕਾਰਨ ਚੱਲ ਵੱਸੀ ਸੀ।

ਅੱਜ ਮੈਨੂੰ ਚਿੱਠੀ ਮਿਲੀ ਹੈ ਕਿ ਤੁਸੀਂ ਦੋਵੇਂ ਨੌਂ ਬਰ ਨੌਂ ਹੋ ਪਰ ਮਾਇਕ ਔਕੜਾਂ ਸਹਿਣੀਆਂ ਪੈ ਰਹੀਆਂ ਹਨ। ਤੁਹਾਡੀ ਮਦਦ ਕਰਨ ਦੀ ਮੇਰੀ ਬੜੀ ਹੀ ਇੱਛਾ ਹੈ, ਜੇ ਤੁਸੀਂ ਇਸ ਦੀ ਆਗਿਆ ਦੇਵੋ ਤੇ ਜੇ ਮੇਰੀ ਮਦਦ ਓ. ਯੂ. ਤੇ ਤੁਹਾਨੂੰ ਕੋਈ ਠੇਸ ਨਾ ਪਹੁੰਚਾਵੇ।"

